# ਸਿਰਜਣਾ

ਅਕਤੂਬਰ-ਦਸੰਬਰ 1978

ਕਹਾਣੀਆਂ



ਨਿਬੰਧ



ਮੰਚ ਚਰਚਾ



ਕਵਿਤਾਵਾਂ



ਪੁਸਤਕ ਚਰਚਾ



○

ਸੰਪਾਦਕ
ਰਘਬੀਰ ਸਿੰਘ

ਨਿਗਰਾਨ
ਸੰਤ ਸਿੰਘ ਸੇਖੋਂ

ਇਕ ਕਾਪੀ : ਢਾਈ ਰੁਪਏ
ਸਾਲਾਨਾ : ਦਸ ਰੁਪਏ

32

# ਸਿਰਜਣਾ

ਅਕਤੂਬਰ-ਦਸੰਬਰ 1978

●

ਨਿਗਰਾਨ
**ਸੰਤ ਸਿੰਘ ਸੇਖੋਂ**

●

ਸੰਪਾਦਕ
**ਰਘਬੀਰ ਸਿੰਘ**

●

ਵਿਦੇਸ਼ ਪ੍ਰਤਿਨਿਧ
**ਨਿਰੰਜਨ ਸਿੰਘ ਨੂਰ**

●

ਪਤਾ
**1023, ਸੈਕਟਰ 38-ਬੀ
ਚੰਡੀਗੜ੍ਹ ।**

●

SIRJANA is approved by DPI Punjab for all schools, colleges and social education centres vide letter No. 2/6-66 B (EP) dated 26.9.66


## ਇਸ ਅੰਕ ਵਿਚ

ਵ. ੲ. ਲੈਨਿਨ

# ਲਿਓ ਤਾਲਸਤਾਏ—ਰੂਸੀ ਇਨਕਲਾਬ ਦਾ ਸ਼ੀਸ਼ਾ

[ਲਿਓ ਤਾਲਸਤਾਏ ਦੀ ਇਕ ਸੌ ਪੰਜਾਹਵੀਂ ਜਨਮ ਸ਼ਤਾਬਦੀ ਸੰਸਾਰ ਭਰ ਵਿਚ ਬੜੇ ਉਤਸ਼ਾਹ ਨਾਲ ਮਨਾਈ ਗਈ ਹੈ। ਤਾਲਸਤਾਏ ਰੂਸੀ ਸਾਹਿਤ ਦੀ ਹੀ ਨਹੀਂ ਸਗੋਂ ਸੰਸਾਰ ਸਾਹਿਤ ਦੀ ਇਕ ਯਾਦਗਾਰੀ ਸ਼ਖਸੀਅਤ ਹੈ। ਗਲਪ ਸਾਹਿਤ ਨੂੰ ਜੀਵਨ ਦੇ ਨੇੜੇ ਲਿਆਉਣ ਅਥਵਾ ਉਸ ਵਿਚ ਯਥਾਰਥ ਨੂੰ ਪ੍ਰਮੁਖਤਾ ਦੇਣ ਵਿਚ ਤਾਲਸਤਾਏ ਦੇ ਯੋਗਦਾਨ ਤੋਂ ਕੋਈ ਇਨਕਾਰੀ ਨਹੀਂ ਹੋ ਸਕਦਾ। ਬੁਰਜੂਆ ਸਾਹਿਤ ਚਿੰਤਕ ਤਾਲਸਤਾਏ ਨੂੰ ਉਸਦੇ ਧਾਰਮਿਕ ਵਿਚਾਰਾਂ ਦੀ ਆੜ ਵਿਚ ਗਲਤ ਰੰਗ ਵਿਚ ਪੇਸ਼ ਕਰਨ ਦਾ ਯਤਨ ਕਰਦੇ ਰਹੇ ਹਨ। ਪਰ ਤਾਲਸਤਾਏ ਦੀ ਵਡਿਆਈ ਉਸਦੇ ਵਿਚਾਰਾਂ ਵਿਚ ਨਹੀਂ ਸਗੋਂ ਜੀਵਨ ਦੇ ਯਥਾਰਥ ਉਤੇ ਉਸਦੀ ਪਕੜ ਵਿਚ ਹੈ। ਤਾਲਸਤਾਏ ਮਾਰਕਸਵਾਦੀ ਸਾਹਿਤ ਆਲੋਚਨਾ ਦੀ ਉਸ ਕਸਵੱਟੀ ਉਤੇ ਪੂਰਾ ਉਤਰਦਾ ਹੈ ਜਿਸ ਅਨੁਸਾਰ ਕਿਸੇ ਮਹਾਨ ਲੇਖਕ ਦੀ ਪ੍ਰਤਿਭਾ ਕਈ ਵਾਰ ਉਸਦੇ ਆਪਣੇ ਵਿਚਾਰਾਂ ਦੇ ਵਿਰੋਧ ਵਿਚ ਪ੍ਰਗਟ ਹੁੰਦੀ ਹੈ। ਸਿਰਜਣਾ ਦੇ ਇਸ ਅੰਕ ਵਿਚ ਲੈਨਿਨ ਦਾ ਤਾਲਸਤਾਏ ਉਤੇ ਲਿਖਿਆ ਨਿਬੰਧ ਪ੍ਰਕਾਸ਼ਿਤ ਕਰਨ ਸਮੇਂ ਸਾਡਾ ਉਦੇਸ਼ ਇਸ ਮਹਾਨ ਲੇਖਕ ਨੂੰ ਸ਼ਰਧਾਂਜਲੀ ਪੇਸ਼ ਕਰਨ ਦੇ ਨਾਲ ਨਾਲ ਉਸਦਾ ਵਿਗਿਆਨਕ ਮੁਲਾਂਕਣ ਪ੍ਰਸਤੁਤ ਕਰਨਾ ਹੈ। —ਸੰਪਾਦਕ]

ਕਿਸੇ ਮਹਾਨ ਕਲਾਕਾਰ ਨੂੰ ਉਸ ਇਨਕਲਾਬ ਨਾਲ ਜੋੜਨਾ, ਜਿਸ ਨੂੰ ਸਮਝਣ ਤੋਂ ਉਹ ਪ੍ਰਤੱਖ ਤੌਰ ਉਤੇ ਅਸਫਲ ਰਿਹਾ ਹੋਵੇ ਤੇ ਜਿਸ ਤੋਂ ਉਹ ਪ੍ਰਤੱਖ ਤੌਰ ਉਤੇ ਲਾਂਭੇ ਰਿਹਾ ਹੋਵੇ, ਪਹਿਲੀ ਨਜ਼ਰੇ ਸ਼ਾਇਦ ਅਨੋਖੀ ਤੇ ਬਣਾਉਟੀ ਗੱਲ ਜਾਪੇ। ਅਜੇਹੇ ਸ਼ੀਸ਼ੇ ਨੂੰ ਜੋ ਚੀਜ਼ਾਂ ਸਹੀ ਢੰਗ ਨਾਲ ਪ੍ਰਤੀਬਿੰਬਤ ਨਾ ਕਰਦਾ ਹੋਵੇ, ਸ਼ੀਸ਼ਾ ਨਹੀਂ ਕਿਹਾ ਜਾ ਸਕਦਾ। ਪਰ ਸਾਡਾ ਇਨਕਲਾਬ ਇਕ ਅਤਿ ਗੁੰਝਲਦਾਰ ਚੀਜ਼ ਹੈ। ਉਹਨਾਂ ਸਮੂਹਾਂ ਵਿਚ, ਜਿਹੜੇ ਇਸਨੂੰ ਸਿੱਧੇ ਤੌਰ ਉਤੇ ਸਿਰਜ ਰਹੇ ਹਨ ਤੇ ਇਸ ਵਿਚ ਹਿੱਸਾ ਲੈ ਰਹੇ ਹਨ, ਅਜੇਹੇ ਕਈ ਸਮਾਜੀ ਅਨਸਰ ਹਨ, ਜਿਹੜੇ ਆਪ ਪ੍ਰਤੱਖ ਤੌਰ ਉਤੇ ਉਸਨੂੰ ਨਹੀਂ ਸਮਝਦੇ ਜੋ ਕੁੱਝ ਵਾਪਰ ਰਿਹਾ ਹੈ ਤੇ ਜਿਹੜੇ ਆਪ ਉਹਨਾਂ ਹਕੀਕੀ ਇਤਿਹਾਸਕ ਕਾਰਜਾਂ ਤੋਂ ਲਾਂਭੇ ਖਲੋਤੇ ਹਨ ਜਿਨ੍ਹਾਂ ਨੂੰ ਘਟਨਾਵਾਂ ਦੇ ਵਹਿਣ ਨੇ ਉਹਨਾਂ ਦੇ ਸਨਮੁਖ ਲਿਆ ਖੜਾ ਕੀਤਾ ਹੈ। ਤੇ ਜੇਕਰ ਅਸੀਂ ਕਿਸੇ ਸਚਮੁਚ ਹੀ ਮਹਾਨ ਕਲਾਕਾਰ ਦੀ ਗੱਲ ਕਰ ਰਹੇ ਹਾਂ ਤਾਂ ਉਸਨੇ ਆਪਣੀ ਰਚਨਾ ਵਿਚ ਘਟੋ ਘਟ ਇਨਕਲਾਬ ਦੇ ਕੁਝ ਇਕ ਲਾਜ਼ਮੀ ਪੱਖਾਂ ਨੂੰ ਤਾਂ ਜ਼ਰੂਰ ਪ੍ਰਤੀਬਿੰਬਤ ਕੀਤਾ ਹੋਵੇਗਾ।

ਕਾਨੂੰਨੀ ਰੂਸੀ ਪ੍ਰੈਸ ਦੇ ਸਫੇ ਭਾਵੇਂ ਤਾਲਸਤਾਏ ਦੇ ਅੱਸੀ-ਵੇਂ ਜਨਮ ਦਿਨ ਉਤੇ ਲੇਖਾਂ, ਚਿੱਠੀਆਂ ਤੇ ਟਿੱਪਣੀਆਂ ਨਾਲ ਭਰੇ ਪਏ ਹਨ, ਪਰ ਇਹ ਰੂਸੀ ਇਨਕਲਾਬ ਦੇ ਖਾਸੇ ਦੇ ਤੇ ਇਸ ਦੀਆਂ ਚਲਾਕ ਸ਼ਕਤੀਆਂ ਦੇ ਦ੍ਰਿਸ਼ਟੀਕੋਣ ਤੋਂ ਉਸ ਦੀਆਂ ਰਚਨਾਵਾਂ ਦਾ ਵਿਸ਼ਲੇਸ਼ਣ ਕਰਨ ਵਿਚ ਕੋਈ ਦਿਲਚਸਪੀ ਨਹੀਂ ਰਖਦਾ। ਇਹ ਸਾਰੇ ਦਾ ਸਾਰਾ ਪ੍ਰੈਸ ਦੰਭ

ਵਿਚ ਦੂਹਰੀ ਕਿਸਮ ਦੇ-ਸਰਕਾਰੀ ਤੇ ਉਦਾਰਵਾਦੀ-ਦੰਭ ਵਿਚ ਘਿਣਾਉਣੀ ਹੱਦ ਤਕ ਖੁਭਿਆ ਹੋਇਆ ਹੈ।...ਉਹ ਵਿਖਾਵੇ ਦੇ ਰੌਲੇ-ਗੌਲੇ ਤੇ ਸ਼ੋਰ-ਸ਼ਰਾਬੇ ਨਾਲ ਇਸ ਸਵਾਲ ਦੇ ਸਿੱਧੇ ਤੇ ਸਾਫ਼ ਜਵਾਬ ਲਈ ਮੰਗ ਨੂੰ ਡੋਬ ਦੇਣਾ ਚਾਹੁੰਦਾ ਹੈ; ਤਾਲਸਤਾਏਵਾਦ ਦੀਆਂ ਉਘੜਵੀਆਂ ਵਿਰੋਧਤਾਈਆਂ ਕਿਸ ਕਾਰਨ ਹਨ ਤੇ ਸਾਡੇ ਇਨਕਲਾਬ ਦੀਆਂ ਕਿਹੜੀਆਂ ਤਰੁੱਟੀਆਂ ਤੇ ਕਮਜ਼ੋਰੀਆਂ ਨੂੰ ਪ੍ਰਗਟਾਉਂਦੀਆਂ ਹਨ।

ਤਾਲਸਤਾਏ ਦੀਆਂ ਰਚਨਾਵਾਂ, ਵਿਚਾਰਾਂ ਤੇ ਮਤਾਂ ਵਿਚਲੀਆਂ ਤੇ ਉਸਦੀ ਚਿੰਤਨ ਪ੍ਰਣਾਲੀ ਵਿਚਲੀਆਂ ਵਿਰੋਧਤਾਈਆਂ ਸਚਮੁਚ ਹੀ ਉਘੜਵੀਆਂ ਹਨ। ਇਕ ਪਾਸੇ ਅਸੀਂ ਮਹਾਨ ਕਲਾਕਾਰ ਵੇਖਦੇ ਹਾਂ, ਉਹ ਪ੍ਰਤਿਭਾ ਜਿਸਨੇ ਨਾ ਕੇਵਲ ਰੂਸੀ ਜੀਵਨ ਦੀਆਂ ਬੇਮਿਸਾਲ ਤਸਵੀਰਾਂ ਹੀ ਪੇਸ਼ ਕੀਤੀਆਂ ਹਨ ਸਗੋਂ ਸੰਸਾਰ ਸਾਹਿੱਤ ਨੂੰ ਪਹਿਲੇ ਦਰਜੇ ਦੀ ਦੇਣ ਵੀ ਦਿਤੀ ਹੈ। ਦੂਜੇ ਪਾਸੇ ਅਸੀਂ ਅਜੇਹਾ ਭੂਮੀਪਤੀ ਵੇਖਦੇ ਹਾਂ ਜਿਸ ਦੇ ਮਨ ਉਤੇ ਈਸਾ ਛਾਇਆ ਹੋਇਆ ਹੈ। ਇਕ ਪਾਸੇ, ਸਮਾਜੀ ਕੂੜ ਤੇ ਦੰਭ ਵਿਰੁੱਧ ਸ਼ਾਨਦਾਰ ਤੌਰ ਉਤੇ ਬਲਵਾਨ, ਸਿੱਧਾ ਤੇ ਸੁਹਿੱਰਦ ਰੋਸ. ਤੇ ਦੂਜੇ ਪਾਸੇ "ਤਾਲਸਤਾਏਵਾਦੀ", ਅਰਥਾਤ, ਮਰੀਅਲ, ਹੱਦੋਂ ਵਧ ਭਾਵਕ ਰੋਂਦੂ ਜਿਸ ਨੂੰ ਰੂਸੀ ਬੁਧੀਮਾਨ ਕਿਹਾ ਜਾਂਦਾ ਹੈ, ਜੋ ਖੁਲ੍ਹੇ ਆਮ ਆਪਣੀ ਛਾਤੀ ਪਿੱਟਦਾ ਤੇ ਵਿਰਲਾਪ ਕਰਦਾ ਹੈ; "ਮੈਂ ਇਕ ਬੁਰਾ, ਬਦ ਆਦਮੀ ਹਾਂ, ਪਰ ਮੈਂ ਸਦਾਚਾਰਕ ਸਵੈ-ਪੂਰਨਤਾ ਦਾ ਅਭਿਆਸ ਕਰ ਰਿਹਾ ਹਾਂ, ਮੈਂ ਹੁਣ ਮਾਸ ਨਹੀਂ ਖਾਂਦਾ, ਹੁਣ ਮੈਂ ਚੌਲਾਂ ਦੀਆਂ ਟਿੱਕੀਆਂ ਖਾਂਦਾ ਹਾਂ।" ਇਕ ਪਾਸੇ ਸਰਮਾਇਦਾਨਾ ਲੁੱਟ-ਖ਼ਸੁੱਟ ਦੀ ਬੇਕਿਰਕ ਨੁਕਤਾਚੀਨੀ, ਸਰਕਾਰੀ ਉੱਪਦਰਾਂ, ਫਕਵੰਜੀ ਅਦਾਲਤਾਂ ਤੇ ਰਾਜ-ਪ੍ਰਬੰਧ ਨੂੰ ਬੇਨਕਾਬ ਕਰਨਾ ਤੇ ਸਭਿਅਤਾ ਦੀਆਂ ਪ੍ਰਾਪਤੀਆਂ ਤੇ ਧਨ ਦੇ ਵਾਧੇ, ਤੇ ਕਿਰਤੀ ਸਮੂਹਾਂ ਦੀ ਗਰੀਬੀ, ਅਧੋਗਤੀ ਤੇ ਮੰਦਹਾਲੀ ਦੇ ਵਾਧੇ ਵਿਚਕਾਰ ਡੂੰਘੀਆਂ ਵਿਰੋਧਤਾਈਆਂ ਨੂੰ ਨੰਗਾ ਕਰਨਾ। ਦੂਜੇ ਪਸੇ ਅਧੀਨਗੀ ਪ੍ਰਵਾਨ ਕਰਨ ਦਾ, ਹਿੰਸਾ ਨਾਲ "ਬਦੀ ਦਾ ਟਾਕਰਾ ਨਾ ਕਰੋ"ਦਾ ਜਨੂਨੀਆਂ ਵਾਲਾ ਪਰਚਾਰ। ਇਕ ਪਾਸੇ, ਅਤਿ ਗੰਭੀਰ ਯਥਾਰਥਵਾਦ, ਹਰ ਪ੍ਰਕਾਰ ਦੇ ਬੁਰਕਿਆਂ ਨੂੰ ਪਾੜਨਾ. ਦੂਜੇ ਪਾਸੇ, ਧਰਤੀ ਉਪਰਲੀਆਂ ਸਭ ਤੋਂ ਵਧ ਘ੍ਰਿਣਤ ਗੱਲਾਂ ਵਿਚੋਂ ਇਕ, ਮਜ਼ਹਬ, ਦਾ ਪਰਚਾਰ ਕਰਨਾ, ਸਰਕਾਰੀ ਤੌਰ ਉਤੇ ਨਿਯੁੱਕਤ ਕੀਤੇ ਗਏ ਪਾਦਰੀਆਂ ਦੀ ਥਾਂ ਅਜੇਹੇ ਪਾਦਰੀਆਂ ਨੂੰ ਦਵਾਉਣ ਦਾ ਯਤਨ ਕਰਨਾ ਜਿਹੜੇ ਸਦਾਚਾਰਕ ਨਿਹਚੇ ਨਾਲ ਸੇਵਾ ਕਰਨਗੇ, ਅਰਥਾਤ, ਅਤਿਅੰਤ ਸੂਖ਼ਮ ਤੇ, ਇਸੇ ਕਰਕੇ ਖ਼ਾਸ ਤੌਰ ਉਤੇ ਘਿਨਾਉਣੇ ਪਾਦਰੀਵਾਦ ਨੂੰ ਪਾਲਣਾ। ਸੱਚ ਹੀ ਹੈ:

ਤੂੰ ਕੰਗਾਲ ਹੈਂ; ਤਾਂ ਵੀ ਤੂੰ ਬਹੁਲਤਾ-ਭਰਪੂਰ ਹੈਂ,
ਤੂੰ ਬਲਵਾਨ ਹੈਂ, ਤਾਂ ਵੀ ਤੂੰ ਬਾਂਝ ਹੈਂ, ਐ ਮਾਂ ਰੂਸ!

ਇਹ ਗੱਲ ਕਹਿਣ ਦੀ ਲੋੜ ਨਹੀਂ ਕਿ ਤਾਲਸਤਾਏ, ਇਹਨਾਂ ਵਿਰੋਧਤਾਈਆਂ ਕਰਕੇ ਸੰਭਵ ਤੌਰ ਉਤੇ ਨਾ ਤਾਂ ਮਜ਼ਦੂਰ ਲਹਿਰ ਨੂੰ ਤੇ ਸੋਸ਼ਲਿਜ਼ਮ ਲਈ ਸੰਘਰਸ਼ ਵਿਚ ਇਸ ਦੇ ਰੋਲ ਨੂੰ ਹੀ ਅਤੇ ਨਾ ਹੀ ਰੂਸੀ ਇਨਕਲਾਬ ਨੂੰ ਹੀ ਸਮਝ ਸਕਿਆ। ਪਰ ਤਾਲਸਤਾਏ ਦੇ ਵਿਚਾਰਾਂ ਅਤੇ ਮੱਤਾਂ ਵਿਚਲੀਆਂ ਵਿਰੋਧਤਾਈਆਂ ਇਤਫ਼ਾਕੀਆ ਨਹੀਂ ਹਨ; ਉਹ ਉਨੀਵੀਂ ਸਦੀ ਦੀ ਅੰਤਲੀ ਤਿਹਾਈ ਵਿਚਲੇ ਰੂਸੀ ਜੀਵਨ ਦੀਆਂ ਵਿਰੋਧਤਾਈਆਂ

ਭਰੀਆਂ ਹਾਲਤਾਂ ਨੂੰ ਪ੍ਰਗਟ ਕਰਦੀਆਂ ਹਨ। ਵਡਪਿੱਤਰੀ ਪਿੰਡ, ਜਿਹੜਾ ਅਜੇ ਭੂਮੀ-ਗੁਲਾਬੀ ਤੋਂ ਮੁਕਤ ਹੋਇਆ ਹੀ ਸੀ, ਖੱਲ ਲਾਹੁਣ ਤੇ ਲੁੱਟਣ ਲਈ ਸਰਮਾਇਦਾਰ ਦੇ ਤੇ ਟੈਕਸ ਉਗਰਾਹੁਣ ਵਾਲੇ ਦੇ ਬਿਲਕੁਲ ਹਵਾਲੇ ਕਰ ਦਿਤਾ ਗਿਆ ਸੀ। ਕਿਸਾਨ ਆਰਥਿਕਤਾ ਤੇ ਕਿਸਾਨ ਜੀਵਨ ਦੀਆਂ ਪੁਰਾਤਨ ਬੁਨਿਆਦਾਂ, ਜਿਹੜੀਆਂ ਸਚਮੁਚ ਕਈ ਸਦੀਆਂ ਤੱਕ ਕਾਇਮ ਰਹੀਆਂ ਸਨ, ਅਸਾਧਾਰਨ ਤੇਜ਼ੀ ਨਾਲ ਚੂਰ ਚੂਰ ਹੋ ਗਈਆਂ ਸਨ। ਤੇ ਤਾਲਸਤਾਏ ਦੇ ਵਿਚਾਰਾਂ ਵਿਚਲੀਆਂ ਵਿਰੋਧਤਾਈਆਂ ਦਾ ਮੁਲੰਕਣ ਅੱਜੋਕੀ ਮਜ਼ਦੂਰ ਲਹਿਰ ਤੇ ਅਜੋਕੇ ਸੋਸ਼ਲਿਜ਼ਮ ਦੇ ਦ੍ਰਿਸ਼ਟੀਕੋਣ ਤੋਂ ਨਹੀਂ ਕਰਨਾ ਚਾਹੀਦਾ (ਨਿਰਸੰਦੇਹ, ਅਜਿਹੇ ਮੁਲੰਕਣ ਦੀ ਲੋੜ ਹੈ, ਪਰ ਇਹ ਕਾਫੀ ਨਹੀਂ), ਸਗੋਂ ਅੱਗੇ ਵਧ ਰਹੀ ਸਰਮਾਇਦਾਰੀ ਵਿਰੁਧ, ਉਹਨਾਂ ਜਨ-ਸਮੂਹਾਂ ਦੀ ਤਬਾਹੀ ਵਿਰੁਧ ਰੋਸ ਦੇ ਦ੍ਰਿਸ਼ਟੀਕੋਣ ਤੋਂ ਕਰਨਾ ਚਾਹੀਦਾ ਹੈ, ਜਿਹੜੇ ਆਪਣੀ ਜ਼ਮੀਨ ਤੋਂ ਵਾਂਝੇ ਕੀਤੇ ਜਾ ਰਹੇ ਹਨ-ਉਹ ਰੋਸ ਜਿਸਨੇ ਵਡਪਿਤਰੀ ਰੂਸੀ ਪਿੰਡ ਵਿਚੋਂ ਉਭਰਨਾ ਸੀ। ਤਾਲਸਤਾਏ ਇਕ ਅਜੇਹੇ ਪੈਗੰਬਰ ਵਜੋਂ ਬੇਥਵ੍ਹਾ ਹੈ, ਜਿਸਨੇ ਮਨੁੱਖਜਾਤੀ ਦੀ ਮੁਕਤੀ ਲਈ ਨਵੇਂ ਫੌਰੀ ਇਲਾਜ ਲੱਭੇ ਹਨ—ਤੇ ਇਸ ਲਈ ਉਹ ਬਦੇਸ਼ੀ ਤੇ ਰੂਸੀ "ਤਾਲਸਤਾਏਵਾਦੀ", ਜਿੰਨ੍ਹਾਂ ਨੇ ਕਿ ਉਸਦੇ ਸਿਧਾਂਤ ਦੇ ਸਭ ਤੋਂ ਕਮਜ਼ੋਰ ਪੱਖ ਨੂੰ ਇਕ ਕੱਟੜ ਮੱਤ ਵਿਚ ਪਲਟਣਾ ਚਾਹਿਆ ਹੈ, ਇਸ ਯੋਗ ਵੀ ਨਹੀਂ ਕਿ ਉਹਨਾਂ ਦੀ ਗੱਲ ਕੀਤੀ ਜਾਵੇ। ਤਾਲਸਤਾਏ ਉਹਨਾਂ ਵਿਚਾਰਾਂ ਤੇ ਜਜ਼ਬਿਆਂ ਦੇ ਬੁਲਾਰੇ ਵਜੋਂ ਮਹਾਨ ਹੈ ਜਿਹੜੇ ਲੱਖਾਂ ਰੂਸੀ ਕਿਸਾਨਾਂ ਵਿਚ ਐਸੇ ਸਮੇਂ ਪੈਦਾ ਹੋਏ, ਜਦੋਂ ਰੂਸ ਵਿਚ ਬੁਰਜੂਆ ਇਨਕਲਾਬ ਨੇੜੇ ਆ ਰਿਹਾ ਸੀ। ਤਾਲਸਤਾਏ ਮੌਲਿਕ ਹੈ, ਕਿਉਂਕਿ ਸਮੁੱਚੇ ਤੌਰ ਉਤੇ ਲਿਆਂ ਉਸਦੇ ਵਿਚਾਰਾਂ ਦਾ ਕੁੱਲ ਜੋੜ ਇਕ ਕਿਸਾਨ ਬੁਰਜੂਆ ਇਨਕਲਾਬ ਵਜੋਂ ਸਾਡੇ ਇਨਕਲਾਬ ਦੇ ਵਿਸ਼ੇਸ਼ ਲੱਛਣਾਂ ਨੂੰ ਪ੍ਰਗਟਾਉਂਦਾ ਹੈ। ਇਸ ਦ੍ਰਿਸ਼ਟੀਕੋਣ ਤੋਂ ਤਾਲਸਤਾਏ ਦੇ ਵਿਚਾਰਾਂ ਵਿਚਲੀਆਂ ਵਿਰੋਧਤਾਈਆਂ ਸਚਮੁਚ ਹੀ ਉਹਨਾਂ ਵਿਰੋਧਤਾਈਆਂ-ਭਰੀਆਂ ਹਾਲਤਾਂ ਦਾ ਸ਼ੀਸ਼ਾ ਹਨ, ਜਿਨ੍ਹਾਂ ਵਿਚ ਕਿਸਾਨੀ ਨੂੰ ਸਾਡੇ ਇਨਕਲਾਬ ਵਿਚ ਆਪਣਾ ਇਤਿਹਾਸਕ ਰੋਲ ਅਦਾ ਕਰਨਾ ਪਿਆ। ਇਕ ਪਾਸੇ ਸਾਮੰਤੀ ਜਬਰ ਦੀਆਂ ਸਦੀਆਂ ਨੇ ਤੇ "ਸੁਧਾਰ" ਪਿਛੋਂ ਦੇ ਸਮੇਂ ਵਿਚ ਤੇਜ਼ ਰਫਤਾਰ ਨਾਲ ਵਧੀ ਕੰਗਾਲੀ ਦੇ ਦਹਾਕਿਆਂ ਨੇ ਨਫਰਤ, ਗੁੱਸੇ ਤੇ ਸਿਰਲੱਥ ਦ੍ਰਿੜ੍ਹਤਾ ਦੇ ਅੰਬਾਰ ਜੋੜ ਦਿਤੇ। ਅਧਿਕਾਰਿਤ ਮਜ਼ਹਬ ਨੂੰ, ਭੂਮੀਪਤੀਆਂ ਤੇ ਭੂਮੀਪਤੀ ਸਰਕਾਰ ਨੂੰ ਪੂਰਨ ਤੌਰ ਉਤੇ ਹੂੰਝ ਸੁੱਟਣ ਦਾ, ਜ਼ਮੀਨ ਦੀ ਮਾਲਕੀ ਦੇ ਸਾਰੇ ਪੁਰਾਣੇ ਰੂਪਾਂ ਤੇ ਰੰਗਾਂ ਨੂੰ ਤਬਾਹ ਕਰਨ ਦਾ, ਜ਼ਮੀਨ ਸਾਫ ਕਰਨ ਦਾ, ਪੁਲਸੀ-ਜਮਾਤੀ ਰਾਜ ਦਾ ਸਥਾਨ ਆਜ਼ਾਦ ਤੇ ਬਰਾਬਰ ਦੇ ਛੋਟੇ ਕਿਸਾਨਾਂ ਦੇ ਭਾਈਚਾਰੇ ਨੂੰ ਦੇਣ ਦਾ ਯਤਨ-ਇਹ ਯਤਨ ਹਰ ਅਜਿਹੇ ਇਤਿਹਾਸਕ ਕਦਮ ਦੀ ਮੁੱਖ ਸੁਰ ਹੈ ਜੋ ਕਿਸਾਨੀ ਨੇ ਇਨਕਲਾਬ ਵਿਚ ਚੁੱਕਿਆ ਹੈ-ਤੇ ਨਿਰਸੰਦੇਹ, ਤਾਲਸਤਾਏ ਦੀਆਂ ਲਿਖਤਾਂ ਦਾ ਸੁਨੇਹਾ ਭਾਵਵਾਚੀ "ਈਸਾਈ ਅਰਾਜਕਤਾਵਾਦ" ਨਾਲੋਂ, ਜਿਵੇਂ ਕਿ ਵਿਚਾਰਾਂ ਦੀ ਉਸਦੀ "ਪ੍ਰਣਾਲੀ" ਨੂੰ ਕਈ ਵਾਰੀ ਨਾਂ ਦਿਤਾ ਜਾਂਦਾ ਹੈ, ਕਿਸਾਨੀ ਦੇ ਇਸ ਯਤਨ ਦੇ ਕਿਤੇ ਜ਼ਿਆਦਾ ਅਨੁਕੂਲ ਹੈ।

ਦੂਜੇ ਪਾਸੇ ਕਿਸਾਨੀ, ਜੋ ਜੀਵਨ ਦੇ ਨਵੇਂ ਢੰਗਾਂ ਲਈ ਯਤਨ ਕਰ ਰਹੀ ਸੀ, ਇਸ

ਗੱਲ ਦਾ ਬਹੁਤ ਹੀ ਅਣਘੜ, ਵਡਪਿਤਰੀ, ਅਰਧ-ਧਾਰਮਿਕ ਵਿਚਾਰ ਰਖਦੀ ਸੀ ਕਿ ਇਹ ਕਿਸ ਕਿਸਮ ਦਾ ਜੀਵਨ ਹੋਣਾ ਚਾਹੀਦਾ ਹੈ, ਕਿਹੋ ਜਿਹੇ ਸੰਗਰਾਮ ਰਾਹੀਂ ਮੁਕਤੀ ਪ੍ਰਾਪਤ ਕੀਤੀ ਜਾ ਸਕਦੀ ਹੈ, ਇਸ ਸੰਗਰਾਮ ਵਿਚ ਇਸਦੇ ਕਿਸਤਰ੍ਹਾਂ ਦੇ ਆਗੂ ਹੋ ਸਕਦੇ ਹਨ, ਕਿਸਾਨ ਇਨਕਲਾਬ ਦੇ ਹਿਤਾਂ ਵੱਲ ਬੁਰਜੁਆਜ਼ੀ ਤੇ ਬੁਰਜੁਆ ਬੁਧੀਜੀਵੀਆ ਦਾ ਰਵੱਈਆ ਕੀ ਸੀ, ਭੂਮੀਪਤੀ ਜ਼ਮੀਨ ਮਾਲਕੀ ਦਾ ਖਾਤਮਾ ਕਰਨ ਵਾਸਤੇ ਜ਼ਬਰਸ਼ਾਹੀ ਹਕੂਮਤ ਦੇ ਜਬਰੀ ਤੌਰ ਉਤੇ ਉਲਟਾਏ ਜਾਣ ਦੀ ਲੋੜ ਕਿਉਂ ਸੀ। ਕਿਸਾਨੀ ਦੇ ਸਮੁੱਚੇ ਬੀਤੇ ਜੀਵਨ ਨੇ ਇਸਨੂੰ ਭੂਮੀਪਤੀਆਂ ਤੇ ਅਧਿਕਾਰੀਆਂ ਨਾਲ ਨਫ਼ਰਤ ਕਰਨੀ ਸਿਖਾਈ ਸੀ, ਪਰ ਇਹ ਨਹੀਂ ਸੀ ਸਿਖਾਇਆ, ਤੇ ਨਾ ਹੀ ਸਿਖਾ ਸਕਦਾ ਸੀ ਕਿ ਇਹਨਾਂ ਸਾਰੇ ਸਵਾਲਾਂ ਦਾ ਜਵਾਬ ਕਿਥੋਂ ਲਭਿਆ ਜਾਏ। ਸਾਡੇ ਇਨਕਲਾਬ ਵਿਚ ਕਿਸਾਨੀ ਦਾ ਇਕ ਛੋਟਾ ਜਿਹਾ ਹਿੱਸਾ ਇਸ ਮੰਤਵ ਵਾਸਤੇ ਸਚਮੁਚ ਹੀ ਕੁਝ ਹੱਦ ਤੱਕ ਲੜਿਆ ਤੇ ਜਥੇਬੰਦ ਹੋਇਆ ਸੀ ; ਤੇ ਆਪਣੇ ਦੁਸ਼ਮਨਾਂ ਨੂੰ ਖਤਮ ਕਰਨ ਲਈ, ਜ਼ਾਰ ਦੇ ਸੇਵਕਾਂ ਤੇ ਭੂਮੀਪਤੀਆਂ ਦੇ ਰਾਖਿਆਂ ਦਾ ਨਾਸ ਕਰਨ ਲਈ ਇਕ ਬਹੁਤ ਹੀ ਛੋਟਾ ਜਿਹਾ ਹਿੱਸਾ ਸਚਮੁਚ ਹਥਿਆਰ ਫੜ ਕੇ ਉਠਿਆ। ਬਹੁਤੀ ਕਿਸਾਨੀ ਰੋਂਦੀ ਰਹੀ ਤੇ ਅਰਦਾਸਾਂ ਕਰਦੀ ਰਹੀ, ਉਪਦੇਸ਼ ਦੇਂਦੀ ਰਹੀ ਤੇ ਸੁਫਨੇ ਲੈਂਦੀ ਰਹੀ, ਅਰਜ਼ੀਆਂ ਲਿਖਦੀ ਰਹੀ ਤੇ "ਵਕੀਲ" ਭੇਜਦੀ ਰਹੀ-ਬਿਲਕੁਲ ਲਿਓ ਤਾਲਸਤਾਏ ਵਾਲੇ ਢੰਗ ਨਾਲ ! ਤੇ ਜਿਵੇਂ ਕਿ ਇਹੋ ਜਿਹੀਆਂ ਸੂਰਤਾਂ ਵਿਚ ਹਮੇਸ਼ਾਂ ਹੁੰਦਾ ਹੈ, ਰਾਜਨੀਤੀ ਤੋਂ ਇਸ ਤਾਲਸਤਾਏਵਾਦੀ ਪਰਹੇਜ਼ ਦਾ, ਰਾਜਨੀਤੀ ਦੇ ਇਸ ਤਾਲਸਤਾਏਵਾਦੀ ਤਿਆਗ ਦਾ, ਰਾਜਨੀਤੀ ਵਿਚ ਦਿਲਚਸਪੀ ਦੀ ਤੇ ਇਸਦੀ ਸੂਝ-ਸਮਝ ਦੀ ਇਸ ਘਾਟ ਦਾ ਪ੍ਰਭਾਵ ਇਹ ਸੀ ਕਿ ਕੇਵਲ ਘੱਟ-ਗਿਣਤੀ ਹੀ ਜਮਾਤੀ ਪੱਖੋਂ ਚੇਤੰਨ ਇਨਕਲਾਬੀ ਪ੍ਰੋਲਤਾਰੀਆਂ ਦੀ ਅਗਵਾਈ ਹੇਠ ਤੁਰੀ, ਜਦੋਂ ਕਿ ਬਹੁ-ਗਿਣਤੀ ਉਹਨਾਂ ਬੇਅਸੂਲੇ, ਤਲੀਚੱਟ, ਬੁਰਜੁਆ ਬੁਧੀਮਾਨਾਂ ਦਾ ਸ਼ਿਕਾਰ ਬਣ ਗਈ।...ਤਾਲਸਤਾਏ ਦੇ ਵਿਚਾਰ ਸਾਡੀ ਕਿਸਾਨ ਬਗਾਵਤ ਦੀ ਕਮਜ਼ੋਰੀ ਦਾ, ਤਰੁਟੀਆਂ ਦਾ ਸ਼ੀਸ਼ਾ ਹਨ, ਵਡ-ਪਿਤਰੀ ਪਿੰਡ ਦੀ ਫੁਸਫੁਸਾਹਟ ਦਾ ਤੇ "ਉਦਮੀ ਮੁਜ਼ੀਕ" ਦੀ ਕੁੱਟ ਕੁੱਟ ਕੇ ਭਰੀ ਬੁਜ਼ਦਿਲੀ ਦਾ ਪ੍ਰਤਿਬਿੰਬ ਸਨ।

1905-06 ਦੀਆਂ ਸਿਪਾਹੀਆਂ ਦੀਆਂ ਬਗਾਵਤਾਂ ਲਵੋ। ਸਮਾਜੀ ਬਣਤਰ ਪੱਖੋਂ ਇਹ ਆਦਮੀ, ਜੋ ਸਾਡੇ ਇਨਕਲਾਬ ਵਿਚ ਜੂਝੇ, ਕੁਝ ਕਿਸਾਨ ਸਨ ਤੇ ਕੁਝ ਪ੍ਰੋਲਤਾਰੀ। ਪ੍ਰੋਲਤਾਰੀ ਘੱਟ-ਗਿਣਤੀ ਵਿਚ ਸਨ, ਇਸ ਲਈ ਹਥਿਆਰਬੰਦ ਫੌਜਾਂ ਵਿਚ ਲਹਿਰ ਉਸ ਰਾਸ਼ਟਰਵਿਆਪੀ ਇਕਮੁਠਤ, ਉਸ ਪਾਰਟੀ ਚੇਤੰਨਤਾ ਦਾ ਨੇੜਿਓਂ-ਤੇੜਿਓਂ ਵੀ ਵਿਖਾਵਾ ਨਹੀਂ ਕਰਦੀ, ਜੋ ਕਿ ਪ੍ਰੋਲਤਾਰੀਆਂ ਨੇ ਵਿਖਾਈ ਸੀ, ਜਿਹੜੇ ਕਿ ਸੋਸ਼ਲ-ਡੈਮੋਕਰੇਟਿਕ ਬਣ ਗਏ ਸਨ, ਜਿਵੇਂ ਕਿ ਇਕ ਛਿਣ ਵਿਚ ਹੀ। ਤਾਂ ਵੀ ਇਸ ਵਿਚਾਰ ਨਾਲੋਂ ਗ਼ਲਤ ਹੋਰ ਕੋਈ ਗੱਲ ਨਹੀਂ ਕਿ ਹਥਿਆਰਬੰਦ ਫੌਜਾਂ ਵਿਚਲੀਆਂ ਬਗਾਵਤਾਂ ਇਸ ਲਈ ਅਸਫਲ ਰਹੀਆਂ ਕਿ ਕਿਸੇ ਵੀ ਅਫ਼ਸਰ ਨੇ ਉਹਨਾਂ ਦੀ ਅਗਵਾਈ ਨਹੀਂ ਸੀ ਕੀਤੀ। ਇਸਦੇ ਉਲਟ ਉਹ ਬਹੁਤ ਭਾਰੀ ਤਰੱਕੀ, ਸਹੀ ਤੌਰ ਉਤੇ ਇਸ ਤੱਥ ਕਾਰਨ ਹੋਈ ਸੀ ਕਿ "ਭੂਰਾ ਇੱਜੜ" ਆਪਣੇ ਤੋਂ ਸ੍ਰੇਸ਼ਟ ਲੋਕਾਂ ਵਿਰੁਧ ਹਥਿਆਰ ਚੁੱਕ ਕੇ ਉਠਿਆ ਤੇ ਇਹ ਉਸਦੀ ਸਵੈਨਿਰ-

ਭਰਤਾ ਹੀ ਸੀ ਜਿਸਨੇ ਉਦਾਰਵਾਦੀ ਭੂਮੀਪਤੀਆਂ ਤੇ ਉਦਾਰਵਾਦੀ ਅਫ਼ਸਰਾਂ ਨੂੰ ਏਨਾ ਭੈ-ਭੀਤ ਕਰ ਦਿਤਾ। ਆਮ ਸਿਪਾਹੀ ਕਿਸਾਨਾਂ ਦੇ ਮਨੋਰਥ ਨਾਲ ਪੂਰੀ ਹਮਦਰਦੀ ਰਖਦਾ ਸੀ, ਉਸਦੀਆਂ ਅੱਖਾਂ ਜ਼ਮੀਨ ਦਾ ਜ਼ਿਕਰ ਕਰਨ ਨਾਲ ਹੀ ਚਮਕ ਉਠਦੀਆਂ ਸਨ। ਇਕ ਤੋਂ ਵਧ ਸੂਰਤ ਵਿਚ ਅਜਿਹਾ ਹੋਇਆ ਜਦੋਂ ਹਥਿਆਰਬੰਦ ਫੌਜਾਂ ਵਿਚ ਅਧਿਕਾਰ ਆਮ ਸਿਪਾਹੀਆਂ ਦੇ ਸਮੂਹਾਂ ਦੇ ਹੱਥਾਂ ਵਿਚ ਚਲਿਆ ਗਿਆ, ਪਰ ਇਸ ਰੂਪ ਦੀ ਦ੍ਰਿੜਤਾ ਨਾਲ ਵਰਤੋਂ ਕਦੀ ਵੀ ਨਹੀਂ ਸੀ ਕੀਤੀ ਗਈ; ਸਿਪਾਹੀ ਡਾਵਾਂਡੋਲ ਸਨ ; ਦੋ ਕੁ ਦਿਨਾਂ ਪਿਛੋਂ, ਕੁਝ ਸੂਰਤਾਂ ਵਿਚ ਕੁਝ ਹੀ ਘੰਟਿਆਂ ਪਿਛੋਂ, ਕਿਸੇ ਨਫ਼ਰਤਯੋਗ ਅਫ਼ਸਰ ਨੂੰ ਮਾਰਨ ਮਗਰੋਂ ਉਹਨਾਂ ਨੇ ਦੂਜੇ ਛੱਡ ਦਿੱਤੇ ਜਿਹੜੇ ਫੜੇ ਗਏ ਸਨ, ਅਧਿਕਾਰੀਆਂ ਨਾਲ ਗੱਲਬਾਤ ਚਲਾਈ ਤੇ ਫੇਰ ਫਾਇਰਿੰਗ ਸਕੁਆਡ ਸਾਮ੍ਹਣੇ ਚਲੇ ਗਏ, ਜਾਂ ਬੈਂਤਾਂ ਲਈ ਆਪਣੀਆਂ ਪਿੱਠਾਂ ਨੰਗੀਆਂ ਕਰ ਦਿਤੀਆਂ, ਜਾਂ ਜੂਲਾ ਫੇਰ ਪਾ ਲਿਆ-ਬਿਲਕੁਲ ਲਿਓ ਤਾਲਸਤਾਏ ਵਾਲੇ ਢੰਗ ਨਾਲ !

ਤਾਲਸਤਾਏ ਨੇ ਘੁੱਟ ਘੁੱਟ ਕੇ ਰੱਖੀ ਹੋਈ ਨਫ਼ਰਤ, ਚੰਗੇਰੀ ਹੋਣੀ ਲਈ ਪ੍ਰਪੱਕ ਹੋ ਚੁਕਿਆ ਯਤਨ ਤੇ ਬੀਤੇ ਤੋਂ ਪਿੱਛਾ ਛੁਡਾਉਣ ਦੀ ਇੱਛਾ ਦਰਸਾਈ—ਤੇ ਨਾਲ ਹੀ ਕੱਚ-ਘਰੜ ਸੁਫ਼ਨੇਸਾਜ਼ੀ, ਰਾਜਸੀ ਨਾ-ਤਜਰਬੇਕਾਰੀ ਤੇ ਇਨਕਲਾਬ ਦੇ ਸੰਬੰਧ ਵਿਚ ਸਿੱਥਲਤਾ ਵੀ ਦਰਸਾਈ। ਇਤਿਹਾਸਕ ਤੇ ਆਰਥਿਕ ਹਾਲਤਾਂ ਜਨਸਮੂਹਾਂ ਦੇ ਇਨਕਲਾਬੀ ਘੋਲ ਦੇ ਅਟੱਲ ਆਰੰਭ ਦੀ ਵੀ ਵਿਆਖਿਆ ਕਰਦੀਆਂ ਹਨ, ਤੇ ਘੋਲ ਲਈ ਉਹਨਾਂ ਦੇ ਤਿਆਰ ਨਾ ਹੋਣ ਦੀ, ਤੇ ਤਾਲਸਤਾਏਵਾਦੀ ਰੂਪ ਵਿਚ ਬਦੀ ਦਾ ਟਾਕਰਾ ਨਾ ਕਰਨ ਦੀ ਵੀ ਵਿਆ-ਖਿਆ ਕਰਦੀਆਂ ਹਨ, ਜੋ ਕਿ ਪਹਿਲੀ ਇਨਕਲਾਬੀ ਮੁਹਿੰਮ ਦੀ ਹਾਰ ਦਾ ਇਕ ਅਤਿਅੰਤ ਗੰਭੀਰ ਕਾਰਨ ਸੀ।

ਕਹਿੰਦੇ ਨੇ ਕਿ ਹਾਰੀਆਂ ਫੌਜਾਂ ਚੰਗੀ ਤਰ੍ਹਾਂ ਸਿਖਦੀਆਂ ਹਨ। ਬੇਸ਼ਕ, ਇਨਕਲਾਬੀ ਜਮਾਤਾਂ ਦਾ ਟਾਕਰਾ ਫੌਜਾਂ ਨਾਲ ਬਹੁਤ ਹੀ ਸੀਮਿਤ ਅਰਥਾਂ ਵਿਚ ਕੀਤਾ ਜਾ ਸਕਦਾ ਹੈ। ਸਰਮਾਇਦਾਰੀ ਦਾ ਵਿਕਾਸ ਹਰ ਘੰਟੇ ਬਦਲ ਰਿਹਾ ਹੈ ਤੇ ਉਹਨਾਂ ਹਾਲਤਾਂ ਨੂੰ ਤੀਖਣ ਬਣਾ ਰਿਹਾ ਹੈ। ਜਿਨ੍ਹਾਂ ਨੇ ਲੱਖਾਂ ਕਿਸਾਨਾਂ ਨੂੰ—ਜੋ ਸਾਮੰਤਵਾਦੀ ਭੂਮੀਪਤੀਆਂ ਤੇ ਉਹਨਾਂ ਦੀ ਸਰਕਾਰ ਪ੍ਰਤਿ ਆਪਣੀ ਨਫ਼ਰਤ ਸਦਕਾ ਇਕਮੁੱਠ ਸਨ—ਇਨਕਲਾਬੀ-ਜਮਹੂਰੀ ਘੋਲ ਲਈ ਉਭਾਰਿਆ। ਖੁਦ ਕਿਸਾਨੀ ਵਿਚ ਵਟਾਂਦਰੇ ਦਾ, ਮੰਡੀ ਦੇ ਨੇਮ ਤੇ ਧਨ ਦੀ ਤਾਕਤ ਦਾ ਵਾਧਾ ਸਹਿਜੇ ਸਹਿਜੇ ਪੁਰਾਣੇ ਢੰਗ ਦੇ ਵਡ-ਪਿਤਰੀਵਾਦ ਤੇ ਵਡ-ਪਿਤਰੀ ਤਾਲਸਤਾਏ-ਵਾਦੀ ਵਿਚਾਰਧਾਰਾ ਨੂੰ ਮੈਦਾਨੋਂ ਕਢ ਰਿਹਾ ਹੈ।



ਪ੍ਰਮਿੰਦਰਜੀਤ

## ਅਨਾਇਕ

ਇਸ ਖ਼ਤ ਰਾਹੀਂ ਇਸ ਪਲ
ਤੈਨੂੰ ਮੁਖ਼ਾਤਿਬ ਹਾਂ ਮੇਰੇ ਦੇਸ਼
ਮਨ ਬੜੇ ਚਿਰ ਤੋਂ ਸੂਲ ਦੀ ਨੋਕ 'ਤੇ ਸੀ
ਤੈਨੂੰ ਤਾਂ ਰੋਜ਼ ਖ਼ਤ ਮਿਲਦੇ ਹੋਣਗੇ
—ਮੋਰਵੰਤੇ
—ਚਾਨਣੀ ਦੀ ਆਬਸ਼ਾਰ ਜਿਹੇ
ਮੇਰਾ ਖ਼ਤ ਤਾਂ ਕਿਸੇ ਬੀਮਾਰ ਚਿਹਰੇ ਜਿਹਾ
ਇਸ ਦੇ ਹਰਫ਼ਾਂ 'ਤੇ ਕਿਸੇ ਰਿਸ਼ਤੇ ਦੀ ਸਾਜ਼ਿਸ਼ ਦਾ ਸਾਇਆ ਨਹੀਂ
ਇਹ ਖ਼ਤ ਨਹੀਂ ਅਰਦਾਸ
ਤੇ ਨਾ ਆਰਤੀ ਜਿਹਾ
ਇਹ ਖ਼ਤ ਤਾਂ ਉਸ ਆਵਾਜ਼ ਦਾ ਚਿਹਰਾ ਏ
ਜੋ ਮੈਨੂੰ ਲਗਾਤਾਰ ਕਰਦੀ ਰਹੀ ਏ ਤੇਰੇ ਖ਼ਿਲਾਫ਼
ਤੇਰੇ ਤੇ ਮੇਰੇ ਰਿਸ਼ਤੇ ਦਾ ਬਣਦੀ ਰਹੀ ਏ ਇਸ਼ਤਿਹਾਰ
ਉਂਜ ਤਾਂ ਇਹ ਖ਼ਤ
ਤੇਰੇ ਤੱਕ ਕਦੇ ਵੀ ਨਹੀਂ ਪਹੁੰਚਣਾ
ਇਸ ਨੂੰ ਰਾਹ ਵਿਚ ਹੀ ਕਾਲੀਆਂ ਪੌਣਾਂ ਨੇ ਚੁਰਾ ਲੈਣਾ ਏਂ
ਤੇਰੇ ਨਕਸ਼ੇ
ਤੇ ਮੇਰੇ ਜਿਸਮ ਦੇ ਜੁਗਰਾਫ਼ੀਏ ਵਿਚ
ਇਕ ਪੂਰੀ ਉਮਰ ਜਿੰਨਾ ਖ਼ਿਲਾਅ ਏ
ਤੇਰੇ ਲਈ ਹੋਵਾਂਗਾ ਮੈਂ ਕੋਈ ਬੇਨਾਮ ਚਿਹਰਾ
ਜਾਂ ਸਿਰਫ਼ ਇਕ ਆਵਾਰਾ ਜਿਸਮ
ਜਿਸ ਲਈ ਉਮਰ ਬੀਤਣ ਦਾ ਨਾਂ ਹੀ ਜ਼ਿੰਦਗੀ
ਮੇਰਾ ਇਤਿਹਾਸ ਤੇਰੇ ਲਈ ਅਜਨਬੀ
ਤੇਰੇ ਇਤਿਹਾਸ ਵਿਚ ਤਾਂ ਵੇਦਾਂ ਦੀ ਮਹਿਮਾ
—ਉਪਨਿਸ਼ਦਾਂ ਦੀ ਕਥਾ
—ਅਮੀਰ ਵਿਰਸਾ
—ਪੁਰਾਣੀ ਸਭਿਅਤਾ ਦੀ ਚਰਚਾ ਹੈ
ਮੈਂ ਤੇਰੇ ਇਤਿਹਾਸ ਲਈ ਅਜਨਬੀ ਹਾਂ—
ਮੈਂ ਤਾਂ ਅਜੇ ਆਂਦਰਾਂ ਤੋਂ ਆਂਦਰਾਂ ਤੱਕ ਤੁਰ ਕੇ ਗਿਆ ਹਾਂ
ਮੇਰੀ ਖੁਸ਼ੀ ਕਿਸੇ ਭਾਸ਼ਨ ਦੀ ਉਮਰ ਜਿੰਨੀ
ਮੇਰੇ ਬੋਲ ਢਹਿੰਦੇ ਮੁਨਾਰੇ

ਮੇਰੀ ਨਜ਼ਰ ਮਕਬਰੇ ਜਹੀ
ਮੈਂ ਤਾਂ ਕਿਸੇ ਖੰਡਰ ਦੀ ਨੁੱਕਰ ਹਾਂ
ਜਿਸ ਦੀ ਚੁੱਪ 'ਚੋਂ ਕਿਸੇ ਨੂੰ
—ਨਾ ਕੋਈ ਰਾਗ ਸੁਣਦਾ
—ਨਾ ਕੋਈ ਨਿਰਤ ਮੁਦਰਾ ਹੀ ਨਜ਼ਰ ਆਵੇ
ਮੈਂ ਆਪਣੇ ਪੁਰਖਿਆਂ ਦੇ ਹਉਕਿਆਂ ਦਾ ਵਿਸਥਾਰ ਹਾਂ
ਉਨ੍ਹਾਂ ਦੀ ਚੁੱਪ ਦੀ ਲੰਮੀ ਕਹਾਣੀ ਦਾ ਸਿਰਲੇਖ
ਤੇਰੇ ਨਾਲ ਆਪਣੇ ਕਿਸ ਰਿਸ਼ਤੇ ਦੀ ਗੱਲ ਕਰਾਂ
ਹਰ ਰਿਸ਼ਤਾ ਅਪਾਹਿਜ ਹੈ
ਮੇਰੇ ਜਿਸਮ ਤੋਂ ਤੇਰੇ ਨਕਸ਼ੇ ਤੱਕ ਤੁਰ ਨਹੀਂ ਸਕਦਾ
ਇਕ ਰਿਸ਼ਤਾ ਤਾਂ ਮੈਨੂੰ ਵਿਰਸੇ 'ਚ ਮਿਲਿਆ
ਤੇ ਇਕ ਰਿਸ਼ਤਾ ਤੇਰੀ ਮਿੱਟੀ ਨੇ ਬੰਜਰ ਸਮਝ ਕੇ
ਮੇਰੇ ਜ਼ਿਹਨ ਵਿਚ ਬੀਜ ਦਿਤਾ ਏ
—ਜੋ ਮੈਨੂੰ ਤੋੜਦਾ
—ਤੇ ਵਿਕਾਊ ਸਮਝਦਾ ਏ
ਉਂ'ਜ ਤਾਂ ਮੈਂ ਤੇਰੀ ਮਿੱਟੀ 'ਚੋਂ ਜਨਮਿਆ ਪਰਿੰਦਾ ਹਾਂ
ਮਿੱਟੀ ਵਾਂਗ ਹੀ ਮੇਰੀ ਪਰਵਾਜ਼ ਬੰਜਰ
—ਮੇਰਾ ਸਫ਼ਰ ਮੈਲਾ
—ਤੇ ਮੇਰਾ ਇਤਿਹਾਸ ਗੁੰਗਾ ਹੈ
ਕਿਸ ਰਿਸ਼ਤੇ ਦੀ ਸਹੁੰ ਖਾਵਾਂ
ਹਰ ਰਿਸ਼ਤਾ ਜਿਸਮ ਤੋਂ ਉਰ੍ਹਾਂ ਤੱਕ ਸੱਚ ਹੈ
ਹਰ ਰਿਸ਼ਤਾ ਜਿਸਮ ਤੋਂ ਪਰ੍ਹਾਂ ਤੱਕ ਝੂਠ ਹੈ ।
ਤੇਰੇ ਖੰਡਰਾਂ 'ਚੋਂ ਕਿਵੇਂ ਲੱਭਾਂ
ਕਿ ਭੁੱਖ ਦੀ ਉਮਰ ਕਿੰਨੀ ਹੈ
ਸਭ ਤੋਂ ਪਹਿਲਾਂ ਕਿਸ ਸਦੀ ਵਿਚ ਲੋਕਾਂ ਹਉਕੇ ਲਏ ?
ਤੇਰੇ ਵੇਦਾਂ 'ਚੋਂ ਮੈਨੂੰ
ਆਪਣੇ ਪੁਰਖਿਆਂ ਦਾ ਨਾਂ ਨਹੀਂ ਲਭਦਾ
ਜੋ ਤੇਰੇ ਖੰਡਰਾਂ 'ਚ ਆਪਣੇ ਜਿਸਮ ਬੀਜਦੇ
ਤੇ ਮਿੱਟੀ ਦੀ ਸਹੁੰ ਖਾ ਕੇ ਸੌਂ ਜਾਂਦੇ ਰਹੇ
ਰਿਸ਼ਤਿਆਂ ਦੇ ਦੰਭ ਦੀ ਜਾਦੂਗਰੀ ਦਾ ਉਨ੍ਹਾਂ ਨੂੰ ਕੀ ਪਤਾ ਸੀ ?
ਆਪਣੇ ਪੁਰਖਿਆਂ ਵਾਂਗ
ਮੈਂ ਵੀ ਤੇਰੇ ਇਤਿਹਾਸ ਵਿਚੋਂ ਗੁਮਸ਼ੁਦਾ ਹਾਂ
ਮੈਂ ਅਪਾਹਿਜ ਰਿਸ਼ਤਿਆਂ ਦੀ ਕਹਾਣੀ ਦਾ ਨਾਇਕ ਨਹੀਂ !

[ਪ੍ਰੀਤ ਨਗਰ, ਜ਼ਿਲਾ ਅੰਮ੍ਰਿਤਸਰ]

# ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁਕ ਬੋਰਡ

**ਐਸ. ਸੀ. ਓ. ਨੰ: 2935, ਸੈਕਟਰ 22-ਸੀ,**

**ਚੰਡੀਗੜ੍ਹ**

**ਕਾਗਜ਼ ਵਿਤਰਣ ਵਿਭਾਗ**

## ਕਾਪੀ ਨਿਰਮਾਤਾਵਾਂ ਅਤੇ ਨਿਜੀ ਪ੍ਰਕਾਸ਼ਕਾਂ ਲਈ ਧਿਆਨਯੋਗ ਗੱਲਾਂ

### ਕਾਪੀ ਨਿਰਮਾਤਾਵਾਂ ਲਈ

1) 'ਪੰਜਾਬ' ਕਾਪੀ ਦਾ ਟਾਈਟਲ ਕਾਪੀਰਾਈਟ ਐਕਟ ਅਧੀਨ ਰਜਿਸਟਰਡ ਹੈ ।
2) ਕਿਸੇ ਨੂੰ ਇਸ ਟਾਈਟਲ ਤੋਂ ਛੁਟ ਸਸਤੇ ਦਰ ਦੇ ਕਾਗਜ਼ ਤੋਂ ਕਿਸੇ ਹੋਰ ਟਾਈਟਲ ਦੀ ਕਾਪੀ ਬਨਾਉਣ ਦਾ ਅਧਿਕਾਰ ਨਹੀਂ ਹੈ ।
3) ਕਾਪੀ ਦੇ ਮੁੱਖ ਕਵਰ 'ਤੇ ਭਾਰਤ ਸਰਕਾਰ ਦੁਆਰਾ ਨਿਰਧਾਰਿਤ ਪੰਨੇ ਅਤੇ ਕੀਮਤ ਦਰਸਾਈ ਜਾਣੀ ਜ਼ਰੂਰੀ ਹੈ ।
4) ਕਾਰਡ ਪੇਪਰ ਅਤੇ ਕਵਰ ਪੇਪਰ ਦੀ ਕੁਆਲਟੀ ਉਹੀ ਹੋਣੀ ਚਾਹੀਦੀ ਹੈ ਜੋ ਭਾਰਤ ਸਰਕਾਰ ਦੁਆਰਾ ਨਿਰਧਾਰਿਤ ਕੀਤੀ ਗਈ ਹੈ ।

### ਨਿਜੀ ਪ੍ਰਕਾਸ਼ਕਾਂ ਲਈ

1) ਨਿਜੀ ਪ੍ਰਕਾਸ਼ਕ ਸਸਤੇ ਦਰ ਦੇ ਕਾਗਜ਼ ਤੋਂ ਸਹਾਇਕ ਪੁਸਤਕਾਂ ਜਾਂ ਕੁੰਜੀਆਂ ਆਦਿ ਨਹੀਂ ਛਾਪ ਸਕਣਗੇ ।
2) ਜਿਹੜੀ ਵੀ ਪੁਸਤਕ ਸਸਤੇ ਦਰ ਦੇ ਕਾਗਜ਼ ਨਾਲ ਛਾਪੀ ਜਾਵੇ ਉਸ 'ਤੇ ਹੇਠ ਲਿਖੇ ਸ਼ਬਦ ਅੰਕਿਤ ਹੋਣੇ ਚਾਹੀਦੇ ਹਨ :

**"ਇਹ ਪੁਸਤਕ ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁਕ ਬੋਰਡ ਵਲੋਂ ਸਪਲਾਈ ਕੀਤੇ ਗਏ ਸਸਤੇ ਦਰ ਦੇ ਕਾਗਜ਼ 'ਤੇ ਛਾਪੀ ਗਈ ।"**

**ਪ੍ਰਿਥੀਪਾਲ ਸਿੰਘ ਕਪੂਰ,**
**ਡਾਇਰੈਕਟਰ, ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁਕ ਬੋਰਡ**

ਅਹਿਮਦ ਨਦੀਮ ਕਾਸਮੀ

# ਗੰਡਾਸਾ

ਅਖਾੜਾ ਜੰਮ ਚੁੱਕਿਆ ਸੀ। ਲੋਕਾਂ ਨੇ ਆਪਣੇ ਆਪਣੇ ਪਾਸੇ ਮੱਲ ਲਏ ਸਨ। 'ਪੜਕੌਡੀ' ਦੇ ਖਿਡਾਰੀ ਪਿੰਡਿਆਂ 'ਤੇ ਤੇਲ ਮਲ ਵੱਜ ਰਹੇ ਢੋਲ ਦੁਆਲੇ ਘੁੰਮ ਰਹੇ ਸਨ। ਉਹਨਾਂ ਨੇ ਰੰਗੀਨ ਲੰਗੋਟੇ ਕਸੇ ਹੋਏ ਸਨ, ਅਤੇ ਨਿੱਕੇ ਨਿੱਕੇ ਚਿੱਟੇ ਪਟਕੇ ਉਹਨਾਂ ਦੇ ਚੋਪੜੇ ਹੋਏ ਪਟਿਆਂ ਹੇਠੋਂ ਲੰਘ ਸਿਰਾਂ ਦੇ ਦੋਹੀਂ ਪਾਸੀਂ ਕੰਵਲ ਫੁੱਲਾਂ ਵਾਂਗ ਲਹਿਰਾ ਰਹੇ ਸਨ। ਵਿਸ਼ਾਲ ਮੈਦਾਨ ਦੇ ਚੋਹੀਂ ਪਾਸੀਂ ਗੱਪਾਂ ਅਤੇ ਹੁਕਿਆਂ ਦੇ ਦੌਰ ਚਲ ਰਹੇ ਸਨ, ਤੇ ਖਿਡਾ-ਰੀਆਂ ਦੇ ਭੂਤ ਭਵਿੱਖ ਨੂੰ ਜੋਖਿਆ ਪਰਖਿਆ ਜਾ ਰਿਹਾ ਸੀ। ਮਸ਼ਹੂਰ ਜੋੜੀਆਂ ਹਾਲੀਂ ਅਖਾੜੇ ਵਿਚ ਨਹੀਂ ਸਨ ਉੱਤਰੀਆਂ। ਇਹ ਮਸ਼ਹੂਰ ਖਿਡਾਰੀ ਆਪਣੇ ਮਿੱਤਰਾਂ ਅਤੇ ਪ੍ਰਸ਼ੰਸਕਾਂ ਵਿਚ ਘਿਰੇ ਇੰਜ ਤੇਲ ਮਲਵਾ ਰਹੇ ਸਨ ਕਿ ਉਹਨਾਂ ਦੇ ਪਿੰਡਿਆਂ ਨੂੰ ਢਲਦੀ ਧੁਪ ਦੀ ਚਮਕ ਨੇ ਬਿਲਕੁਲ ਤਾਂਬੇ ਵਰਗਾ ਰੰਗ ਚੜ੍ਹਾ ਦਿੱਤਾ ਸੀ। ਫਿਰ ਇਹ ਖਿਡਾਰੀ ਵੀ ਅਖਾੜੇ 'ਚ ਆ ਨਿੱਤਰੇ। ਉਹਨਾਂ ਨੇ ਵਜਦੇ ਢੋਲ ਦੁਆਲੇ ਗੇੜੇ ਕੱਢੇ ਅਤੇ ਆਪਣੇ ਆਪਣੇ ਪਾਸਿਆਂ ਵਲ ਨੱਚਣ ਟੱਪਣ ਲੱਗੇ। ਫਿਰ ਇਕ ਦਮ ਸਾਰੇ ਮੈਦਾਨ ਵਿਚ ਇਹ ਗੱਲ ਮੂੰਹੋਂ ਮੂੰਹ ਘੁੰਮਣ ਘੇਰੀ ਵਾਂਗ ਘੁੰਮ ਗਈ—ਮੌਲਾ ਕਿਥੇ ਐ ?

ਮੌਲੇ ਦੀ ਖੇਡ ਦੇਖਣ ਹੀ ਤਾਂ ਇਹ ਲੋਕ ਦੂਰ ਦੁਰਾਡੇ ਪਿੰਡਾਂ ਤੋਂ ਵਹੀਰਾਂ ਘੱਤ ਆਏ ਸਨ।—ਮੌਲੇ ਦਾ ਜੋੜੀਦਾਰ ਤਾਜਾ ਵੀ ਤਾਂ ਨਹੀਂ, ਦੂਜੀ ਘੁੰਮਣ ਘੇਰੀ ਪੈਦਾ ਹੋਈ। ਲੋਕ ਪੂਰਬੀ ਗੁੱਠ ਵਲ ਤਿੱਖੇ ਪੈਰੀਂ ਵਧਣ ਲੱਗੇ। ਜੰਮਿਆ ਹੋਇਆ ਪਿੜ ਟੁੱਟ ਗਿਆ। ਪ੍ਰਬੰਧਕਾਂ ਨੇ ਪਿੜ ਟੁੱਟਣ ਨੂੰ ਮਾੜਾ ਸ਼ਗਨ ਸਮਝ ਪਹਿਲਾਂ ਤਾਂ ਲੰਮੀਆਂ ਲੰਮੀਆਂ ਬੈਂਤਾਂ ਤੇ ਡਾਂਗਾਂ ਧਰਤੀ 'ਤੇ ਮਾਰ ਮਾਰ ਵਧ ਰਹੀ ਭੀੜ ਸਾਹਵੇਂ ਗਰਦ ਦਾ ਤੂਫਾਨ ਉਡਾਉਣ ਦੀ ਕੋਸ਼ਸ ਕੀਤੀ, ਪਰ ਜਦੋਂ ਇਹ ਗੱਲ ਉਹਨਾਂ ਦੇ ਵੀ ਕੰਨਾਂ 'ਚ ਪਈ ਤਾਂ ਉਹ ਵੀ ਭੀੜ ਦੇ ਨਾਲ ਹੋ ਤੁਰੇ। ਤੇ ਫਿਰ ਜਿਵੇਂ ਮੈਦਾਨ ਵਿਚ ਕੋਈ ਗੋਲਾ ਚਕਰਾ ਦੇਣ ਵਾਲੇ ਧਮਾਕੇ ਨਾਲ ਪਾਟ ਗਿਆ ਹੋਵੇ। ਹਰ ਪਾਸੇ ਸਨਾਟਾ ਛਾ ਗਿਆ। ਲੋਕ ਆਪਣੀਆਂ ਆਪਣੀਆਂ ਥਾਵਾਂ ਨੂੰ ਪਰਤਣ ਲੱਗੇ। ਮੌਲਾ ਆਪਣੇ ਜੋੜੀਦਾਰ ਤਾਜੇ ਨਾਲ ਅਖਾੜੇ ਵਿਚ ਆ ਪੁੱਜਿਆ। ਉਹਨੇ ਫੁੰਦਿਆਂ ਤੇ ਡੋਰੀਆਂ ਨਾਲ ਸ਼ਿੰਗਾਰੇ ਢੋਲ ਦੁਆਲੇ ਡਾਢੇ ਮਾਣ ਨਾਲ ਤਿੰਨ ਗੇੜੇ ਦਿੱਤੇ। ਫਿਰ ਢੋਲ ਨੂੰ ਉਂਗਲੀਆਂ ਨਾਲ ਛੋਹ 'ਯਾ ਅਲੀ' ਦਾ ਨਾਅਰਾ ਬੁਲੰਦ ਕਰਨ ਲਈ ਹੱਥ ਹਵਾ 'ਚ ਲਹਿਰਾਇਆ ਹੀ ਸੀ ਕਿ ਇਕ ਆਵਾਜ਼ ਢੋਲਾਂ ਦੇ ਖੜਾਕ ਨੂੰ ਚੀਰਦੀ ਉਹਦੀ ਹਿੱਕ 'ਤੇ ਗੰਡਾਸੇ ਵਾਂਗ ਆ ਵੱਜੀ—ਮੌਲੇ, ਓ ਮੌਲੇ ਪੁੱਤਰ! ਤੇਰਾ ਬਾਪ ਕਤਲ ਹੋ ਗਿਆ!

ਮੌਲੇ ਦਾ ਉਠਿਆ ਹੱਥ ਸੱਪ ਦੇ ਫਣ ਵਾਂਗ ਲਹਿਰਾ ਗਿਆ। ਫਿਰ ਇਕਦਮ ਉਹਦੇ

ਪੈਰਾਂ 'ਚ ਜਿਵੇਂ ਪਹੀਏ ਲੱਗ ਗਏ—ਰੰਗੇ ਨੇ ਤੇਰੇ ਬਾਪ ਨੂੰ ਗੰਡਾਸੇ ਨਾਲ ਚੀਰ ਸੁਟਿਐ, ਉਹਦੀ ਮਾਂ ਦੀ ਆਵਾਜ਼ ਨੇ ਉਹਦਾ ਪਿੱਛਾ ਕੀਤਾ।

ਪਿੜ ਟੁੱਟ ਗਿਆ। ਢੋਲ ਰੁਕ ਗਏ। ਖਿਡਾਰੀ ਛੇਤੀ ਛੇਤੀ ਕਪੜੇ ਪਾਉਣ ਲੱਗੇ। ਭੀੜ ਵਿਚ ਹਾਹਾਕਾਰ ਮੱਚ ਗਿਆ। ਮੌਲੇ ਦੇ ਸਰੀਰ ਦਾ ਤਾਂਬਾ ਗਲੀਆਂ ਵਿਚ ਅੱਗ ਖਿਲਾਰਦਾ ਉੱਡਿਆ ਜਾ ਰਿਹਾ ਸੀ; ਕਾਫ਼ੀ ਪਿੱਛੇ ਉਹਦਾ ਜੋੜੀਦਾਰ ਤਾਜਾ ਆਪਣੇ ਤੇ ਮੌਲੇ ਦੇ ਕਪੜਿਆਂ ਦੀ ਗੰਢੜੀ ਹਿੱਕ ਨਾਲ ਘੁੱਟੀ ਆ ਰਿਹਾ ਸੀ ਅਤੇ ਉਹਦੇ ਪਿਛੇ ਲੋਕਾਂ ਦੀ ਡਰੀ ਹੋਈ ਭੀੜ। ਜਿਹੜੇ ਪਿੰਡ ਵਿਚ ਕਿਸੇ ਨੂੰ ਨੰਗੇ ਸਿਰ ਤੱਕ ਫਿਰਨ ਦਾ ਹੌਸਲਾ ਨਹੀਂ ਸੀ ਹੁੰਦਾ, ਉਥੇ ਮੌਲਾ ਸਿਰਫ਼ ਇਕ ਗੁਲਾਬੀ ਲੰਗੋਟੇ ਵਿਚ ਪਾਣੀ ਭਰੇਂਦੀਆਂ ਸੁਆ-ਣੀਆਂ ਦੀਆਂ ਕਤਾਰਾਂ ਤੇ ਭੇਡਾਂ ਬੱਕਰੀਆਂ ਦੇ ਇੱਜੜਾਂ ਨੂੰ ਚੀਰਦਾ ਉੱਡਿਆ ਜਾ ਰਿਹਾ ਸੀ। ਜਦੋਂ ਉਹ ਰੰਗੇ ਦੇ ਚੌਪਾਲ ਦੇ ਐਨ ਸਾਹਵੇਂ ਪੁੱਜਿਆ ਤਾਂ ਸਾਹਮਣੀ ਭੀੜ 'ਚੋਂ ਪੀਰ ਨੂਰ ਸ਼ਾਹ ਨਿਕਲੇ ਤੇ ਲਲਕਾਰ ਕੇ ਬੋਲੇ—ਰੁਕ ਜਾ ਮੌਲੇ!

ਮੌਲਾ ਵਧਦਾ ਗਿਆ। ਪਰ ਫਿਰ ਜਿਵੇਂ ਉਹਦੇ ਪੈਰਾਂ ਨੂੰ ਪਹਾੜ ਬੱਝ ਗਏ ਤੇ ਉਹ ਬੁੱਤ ਵਾਂਗ ਜੰਮ ਕੇ ਖਲੋ ਗਿਆ। ਪੀਰ ਨੂਰ ਸ਼ਾਹ ਉਹਦੇ ਕੋਲ ਆ ਚੀਰਵੀਂ ਆਵਾਜ਼ ਵਿਚ ਬੋਲੇ—ਤੂੰ ਅਗਾਂਹ ਨਹੀਂ ਜਾਵੇਂਗਾ, ਮੌਲੇ!

ਸਾਹੋ ਸਾਹ ਹੋਇਆ ਮੌਲਾ ਕੁਝ ਦੇਰ ਪੀਰ ਨੂਰ ਸ਼ਾਹ ਦੀਆਂ ਅੱਖਾਂ 'ਚ ਅੱਖਾਂ ਪਾ ਵੇਖਦਾ ਰਿਹਾ। ਫਿਰ ਬੋਲਿਆ—ਜੇ ਅਗਾਂਹ ਨਹੀਂ ਜਾਵਾਂਗਾ, ਪੀਰ ਜੀ ਤਾਂ ਜੀਂਦਾ ਕਿਵੇਂ ਰਹਾਂਗਾ?

—ਮੈਂ ਜੋ ਕਹਿ ਰਿਹਾਂ, ਪੀਰ ਜੀ ਨੇ 'ਮੈਂ' 'ਤੇ ਜ਼ੋਰ ਦਿੰਦਿਆਂ ਦਬਦਬੇ ਨਾਲ ਆਖਿਆ।

ਹਫਿਆ ਹੋਇਆ ਮੌਲਾ ਇਕੋ ਸਾਹ ਬੋਲਦਾ ਗਿਆ—ਤਾਂ ਫੇਰ ਮੇਰੇ ਮੂੰਹ 'ਤੇ ਕਾਲਖ਼ ਵੀ ਮਲ ਦਿਓ ਤੇ ਨੱਕ ਵੀ ਵੱਢ ਦਿਓ ਮੇਰਾ। ਮੈਂ ਤਾਂ ਆਪਣੇ ਬਾਪ ਦੇ ਖ਼ੂਨ ਦਾ ਬਦਲਾ ਲੈਣੈਂ, ਪੀਰ ਜੀ। ਜੇ ਭੇਡ ਬੱਕਰੀ ਦੀ ਗੱਲ ਹੁੰਦੀ ਤਾਂ ਮੈਂ ਤੁਹਾਡੇ ਆਖੇ ਇਥੋਂ ਹੀ ਪਰਤ ਜਾਂਦਾ।

ਮੌਲੇ ਨੇ ਜ਼ੋਰ ਨਾਲ ਆਪਣੀ ਗਰਦਣ ਨੂੰ ਝੱਟਕਾ ਦੇ ਰੰਗੇ ਦੀ ਚੌਪਾਲ ਵਲ ਵੇਖਿਆ ਜਿਥੇ ਰੰਗਾ ਅਤੇ ਉਹਦੇ ਮੁੰਡੇ ਡਾਂਗਾਂ ਉਤੇ ਗੰਡਾਸੇ ਚੜ੍ਹਾਈ ਤਣੇ ਖਲੋਤੇ ਸਨ। ਰੰਗੇ ਦਾ ਵੱਡਾ ਮੁੰਡਾ ਬੋਲਿਆ—ਅਗਾਂਹ ਤਾਂ ਹੋ ਪੁੱਤਰਾ! ਜੇ ਗੰਡਾਸੇ ਦੇ ਇਕੋ ਵਾਰ ਨਾਲ ਆਂਤ-ੜੀਆਂ ਦਾ ਢੇਰ ਕਢਕੇ ਨਾ ਰੱਖ ਦਿਆਂ। ਮੇਰੇ ਗੰਡਾਸੇ 'ਚ ਲੋਹੜੇ ਦੀ ਫੁਰਤੀ ਐ। ਕੌਡੀ ਖੇਡਣ ਵਾਲੇ ਲਾਡਲੇ ਪੁੱਤ ਬਾਪ ਦੇ ਕਤਲ ਦਾ ਬਦਲਾ ਨੀ ਲੈਂਦੇ ਹੁੰਦੇ, ਬਲਕਿ ਰੋਂਦੇ ਹੁੰਦੇ ਨੇ ਤੇ ਖੱਫਣ ਲਈ ਲੱਠਾ ਲੱਭਣ ਚਲੇ ਜਾਂਦੇ ਨੇ।

ਮੌਲਾ ਜਿਵੇਂ ਗੱਲ ਮੁੱਕਣ ਦੀ ਉਡੀਕ ਵਿਚ ਹੀ ਸੀ। ਉਹ ਇਕੋ ਛਾਲ ਨਾਲ ਚੌਪਾਲ ਦੀਆਂ ਪੌੜੀਆਂ 'ਤੇ ਜਾ ਪੁਜਿਆ। ਪਰ ਹੁਣ ਕੌਡੀ ਵਾਲੀ ਭੀੜ ਵੀ ਪੁੱਜ ਗਈ ਸੀ ਤੇ ਸਾਰਾ ਪਿੰਡ ਉਹਦਾ ਰਾਹ ਮੱਲ ਕੇ ਖਲੋ ਗਿਆ। ਉਹਦਾ ਤੇਲੋ ਤੇਲ ਹੋਇਆ ਸਰੀਰ ਲੋਕਾਂ ਦੇ ਹੱਥਾਂ 'ਚੋਂ ਨਿਕਲ ਨਿਕਲ ਜਾਂਦਾ ਸੀ ਪਰ ਫਿਰ ਵੀ ਫੜ ਲਿਆ ਜਾਂਦਾ।

ਭੀੜ ਦਾ ਇਕ ਹਿੱਸਾ ਰੰਗੇ ਅਤੇ ਉਹਦੇ ਤਿੰਨ ਪੁੱਤਰਾਂ ਨੂੰ ਵੀ ਰੋਕ ਰਿਹਾ ਸੀ। ਚਾਰ ਗੰਡਾਸੇ ਉਹਨੂੰ ਡੁਬਦੇ ਸੂਰਜ ਦੀ ਰੌਸ਼ਨੀ ਵਿਚ ਜਿੰਨਾਂ ਵਾਂਗ ਦੰਦ ਚਮਕਾਉਂਦੇ ਜਾਪ ਰਹੇ ਸਨ। ਫਿਰ ਅਚਾਨਕ ਜਿਵੇਂ ਸਾਰੀ ਭੀੜ ਨੂੰ ਸੱਪ ਸੁੰਘ ਗਿਆ। ਪੀਰ ਨੂਰ ਸ਼ਾਹ ਕੁਰਾਨ ਮੁਜੀਦ ਨੂੰ ਦੋਹਾਂ ਹੱਥਾਂ ਵਿਚ ਚੁੱਕੀ ਚੌਪਾਲ ਦੀਆਂ ਪੌੜੀਆਂ 'ਤੇ ਆਏ ਤੇ ਚੀਕੇ—ਇਸ ਕਲਾਮ ਅੱਲ੍ਹਾ ਦਾ ਵਾਸਤਾ ਜੇ ਆਪਣੇ ਆਪਣੇ ਘਰੀਂ ਪਰਤ ਜਾਓ। ਨਹੀਂ ਤਾਂ ਕਮਬਖ਼ਤੋ! ਸਾਰਾ ਪਿੰਡ ਕੱਟ ਮਰੇਗਾ। ਜਾਓ, ਤੁਹਾਨੂੰ ਖ਼ੁਦਾ ਤੇ ਰਸੂਲ ਦਾ ਵਾਸਤਾ; ਪਾਕ ਕੁਰਾਨ ਦਾ ਵਾਸਤਾ, ਜਾਓ! ਚਲੇ ਜਾਓ!!

ਲੋਕ ਸਿਰ ਝੁਕਾ ਖਿੰਡਣ ਲੱਗ ਪਏ। ਮੌਲੇ ਨੇ ਛੇਤੀ ਨਾਲ ਤਾਜੇ ਤੋਂ ਪਟਕਾ ਲੈ ਸ਼ਰਧਾ ਨਾਲ ਆਪਣੇ ਗੋਡੇ ਢਕ ਲਏ ਤੇ ਪੌੜੀਆਂ ਤੋਂ ਲਹਿ ਗਿਆ। ਪੀਰ ਸਾਹਿਬ ਕੁਰਾਨ ਮਜੀਦ ਨੂੰ ਬਗ਼ਲ 'ਚ ਲੈ ਉਹਦੇ ਕੋਲ ਆ ਕਹਿਣ ਲੱਗੇ—ਅੱਲਾ ਤੁਆਲਾ ਤੈਨੂੰ ਸਬਰ ਬਖ਼ਸ਼ੇ, ਤੇ ਅੱਜ ਦੇ ਇਸ ਨੇਕ ਕੰਮ ਦਾ ਸਿਲਾ ਦੇਵੇ।

ਮੌਲਾ ਘਰ ਨੂੰ ਪਰਤ ਪਿਆ। ਤਾਜਾ ਉਹਦੇ ਨਾਲ ਸੀ। ਗਲੀ ਦੇ ਮੋੜ 'ਤੇ ਪੁੱਜ ਮੌਲੇ ਨੇ ਪਰਤ ਕੇ ਰੰਗੇ ਦੀ ਚੌਪਾਲ ਵਲ ਨਜ਼ਰ ਮਾਰੀ।

—ਤੂੰ ਤਾਂ ਰੋ ਰਿਹਾ ਏਂ ਮੌਲੇ? ਤਾਜੇ ਨੇ ਡਾਢੇ ਦੁੱਖ ਨਾਲ ਆਖਿਆ।

ਤੇ ਮੌਲੇ ਨੇ ਆਪਣੀ ਨੰਗੀ ਬਾਂਹ ਅੱਖਾਂ 'ਤੇ ਰਗੜ ਆਖਿਆ—ਤਾਂ ਕੀ ਹੁਣ ਰੋਵਾਂ ਵੀ ਨਾ?

—ਲੋਕ ਕੀ ਆਖਣਗੇ?

—ਹਾਂ, ਤਾਜੇ! ਮੌਲੇ ਨੇ ਬਾਂਹ ਫਿਰ ਅੱਖਾਂ 'ਤੇ ਰਗੜੀ—ਮੈਂ ਵੀ ਤਾਂ ਏਹੀ ਸੋਚ ਰਿਹਾਂ ਕਿ ਲੋਕ ਕੀ ਆਖਣਗੇ। ਮੇਰੇ ਬਾਪ ਦੇ ਖ਼ੂਨ 'ਤੇ ਮੱਖੀਆਂ ਉੱਡ ਰਹੀਆਂ ਨੇ ਤੇ ਮੈਂ ਗਲੀ 'ਚ ਡਰੇ ਹੋਏ ਕੁੱਤੇ ਵਾਂਗ ਪੂੰਛ ਦਬਾਈ ਭਜਿਆ ਜਾ ਰਿਹਾਂ ਮਾਂ ਦੇ ਗੋਡੇ ਮੁੱਢ ਬਹਿ ਕੇ ਰੋਣ ਲਈ।

ਪਰ ਮੌਲਾ ਮਾਂ ਦੇ ਗੋਡੇ ਮੁੱਢ ਬਹਿ ਕੇ ਨਾ ਰੋਇਆ। ਜਦੋਂ ਉਹ ਘਰ ਦੇ ਵਿਹੜੇ ਵਿਚ ਆਇਆ ਤਾਂ ਰਿਸ਼ਤੇਦਾਰ ਉਹਦੇ ਬਾਪ ਦੀ ਲਾਸ਼ ਨੂੰ ਠਾਣੇ ਲੈ ਜਾਣ ਦਾ ਫ਼ੈਸਲਾ ਕਰ ਚੁੱਕੇ ਸਨ। ਦੁਹੱਥੜੀਂ ਪਿੱਟਦੀ ਤੇ ਵਾਲ ਖੋਹੰਦੀ ਉਹਦੀ ਮਾਂ ਉਹਦੇ ਕੋਲ ਆਈ ਤੇ 'ਸ਼ਰਮ ਤਾਂ ਨੀ ਆਉਂਦੀ' ਆਖ ਮੂੰਹ ਭੁਆ ਲਾਸ਼ ਕੋਲ ਚਲੀ ਗਈ। ਮੌਲੇ ਦੀਆਂ ਤਿਉੜੀਆਂ ਉਸੇ ਤਰ੍ਹਾਂ ਤਣੀਆਂ ਰਹੀਆਂ। ਉਹਨੇ ਅਗਾਂਹ ਹੋ ਬਾਪ ਦੀ ਲਾਸ਼ ਨੂੰ ਮੋਢਾ ਦਿੱਤਾ ਤੇ ਬਰਾਦਰੀ ਦੇ ਨਾਲ ਠਾਣੇ ਨੂੰ ਤੁਰ ਪਿਆ।

ਤੇ ਹਾਲੀਂ ਲਾਸ਼ ਠਾਣੇ ਨਹੀਂ ਪੁੱਜੀ ਸੀ ਕਿ ਰੰਗੇ ਦੀ ਚੌਪਾਲ ਤੇ ਪਰਲੋ ਆ ਗਈ। ਰੰਗਾ ਚੌਪਾਲ ਦੀਆਂ ਪੌੜੀਆਂ ਉਤਰ ਸਾਹਮਣੇ ਆਪਣੇ ਘਰ ਵੜਣ ਹੀ ਲਗਿਆ ਸੀ ਕਿ ਕਿਤੋਂ ਇਕ ਗੰਡਾਸਾ ਲਹਿਰਾਇਆ ਅਤੇ ਆਂਤੜੀਆਂ ਦਾ ਇਕ ਢੇਰ ਉਹਦੇ ਪਾਟੇ ਢਿੱਡ 'ਚੋਂ ਬਾਹਰ ਉੱਬਲ ਉਹਦੇ ਘਰ ਦੀ ਦੇਹਲੀ 'ਤੇ ਭਾਫਾਂ ਛਡਣ ਲਗਿਆ। ਕਾਫੀ ਹਫੜਾਦਫੜੀ ਪਿਛੋਂ ਰੰਗੇ ਦੇ ਮੁੰਡੇ ਘੋੜਿਆਂ ਤੇ ਚੜ੍ਹ ਰਪਟ ਲਿਖਾਉਣ ਪਿੰਡੋਂ ਬਾਹਰ ਨਿਕਲੇ। ਪਰ ਜਦੋਂ ਠਾਣੇ ਪੁੱਜੇ ਤਾਂ ਇਹ ਵੇਖ ਹੈਰਾਨ ਰਹਿ ਗਏ ਕਿ ਜਿਹੜੇ ਆਦਮੀ ਵਿਰੁਧ ਰਪਟ ਲਿਖਾਉਣ

ਆਏ ਸਨ ਉਹ ਤਾਂ ਆਪਣੇ ਬਾਪ ਦੀ ਲਾਸ਼ ਕੋਲ ਬੈਠਾ ਫਾਤਿਹਾ ਪੜ੍ਹ ਰਿਹਾ ਸੀ। ਠਾਣੇ-ਦਾਰ ਨਾਲ ਉਹਨਾਂ ਨੇ ਬੜੀ ਹੇਰਾਫੇਰੀ ਦੀ ਕੋਸ਼ਸ਼ ਕੀਤੀ ਅਤੇ ਆਪਣੇ ਬਾਪ ਦਾ ਕਾਤਲ ਮੌਲੇ ਨੂੰ ਹੀ ਠਹਿਰਾਇਆ। ਠਾਣੇਦਾਰ ਨੇ ਉਹਨਾਂ ਨੂੰ ਸਮਝਾਇਆ ਕਿ ਐਵੇਂ ਆਪਣੇ ਬਾਪ ਦੇ ਕਾਤਲ ਨੂੰ ਗੁਆ ਬੈਠੋਗੇ। ਕੋਈ ਅਕਲ ਦੀ ਗੱਲ ਕਰੋ। ਇਧਰ ਇਹ ਮੇਰੇ ਕੋਲ ਬੈਠਾ ਆਪਣੇ ਬਾਪ ਦੇ ਕਾਤਲ ਦੀ ਰਪਟ ਲਿਖਾ ਰਿਹਾ ਹੈ ਤੇ ਉਧਰ ਤੁਹਾਡੇ ਬਾਪ ਦੇ ਢਿੱਡ 'ਚ ਗੰਡਾਸਾ ਵੀ ਮਾਰ ਰਿਹਾ ਹੈ ?

ਆਖ਼ਰ ਦੋਹਾਂ ਪਾਸਿਓਂ ਚਲਾਨ ਹੋਏ। ਪਰ ਦੋਹਾਂ ਕਤਲਾਂ ਦੇ ਸਬੂਤ ਨਾ ਮਿਲਣ ਕਰਕੇ ਦੋਨੋਂ ਬਰੀ ਹੋ ਗਏ। ਜਦੋਂ ਮੌਲਾ ਛੁੱਟ ਕੇ ਪਿੰਡ ਪਰਤਿਆ ਤਾਂ ਆਪਣੀ ਮਾਂ ਤੋਂ ਮੱਥੇ 'ਤੇ ਭਰਪੂਰ ਚੁੰਮਣ ਲੈਣ ਪਿਛੋਂ ਸਭ ਤੋਂ ਪਹਿਲਾਂ ਤਾਜੇ ਕੋਲ ਪੁੱਜਿਆ। ਘੁੱਟ ਗਲ-ਵਕੜੀ ਪਾ ਬੋਲਿਆ—ਉਸ ਦਿਨ ਜੇ ਤੂੰ ਤੇ ਤੇਰਾ ਘੋੜਾ ਮੇਰੇ ਕੰਮ ਨਾ ਆਉਂਦੇ ਤਾਂ ਅੱਜ ਮੈਂ ਫ਼ਾਂਸੀ ਦੇ ਰੱਸੇ ਨਾਲ ਤੇਰੀ ਵਾਂਗ ਲਮਕ ਰਿਹਾ ਹੁੰਦਾ। ਤੇਰੀ ਸੌਂਹ ਜਦੋਂ ਮੈਂ ਰੰਗੇ ਦਾ ਢਿੱਡ ਪਾੜ ਰਕਾਬ 'ਚ ਪੈਰ ਰਖਿਆ, ਹਨੇਰੀ ਬਣ ਗਿਆ, ਖ਼ੁਦਾ ਦੀ ਕਸਮ। ਲਾਸ਼ ਹਾਲੀਂ ਠਾਣੇ ਵੀ ਨਹੀਂ ਸੀ ਪੁੱਜੀ ਕਿ ਮੈਂ ਹੱਥ ਝਾੜਕੇ ਮੁੜ ਵੀ ਆਇਆ।

ਸਾਰਾ ਪਿੰਡ ਜਾਣਦਾ ਸੀ ਕਿ ਰੰਗੇ ਦਾ ਕਾਤਲ ਮੌਲਾ ਹੀ ਹੈ। ਪਰ ਮੌਲੇ ਦੇ ਰਿਸ਼ਤੇ-ਦਾਰਾਂ ਅਤੇ ਤਾਜੇ ਬਿਨਾਂ ਕਿਸੇ ਨੂੰ ਪਤਾ ਨਹੀਂ ਸੀ ਕਿ ਇਹ ਸਭ ਕੁਝ ਵਾਪਰ ਕਿਵੇਂ ਗਿਆ। ਫਿਰ ਇਕ ਦਿਨ ਪਿੰਡ ਵਿਚ ਇਹ ਖ਼ਬਰ ਘੁੰਮਣ ਲੱਗੀ ਕਿ ਮੌਲੇ ਦਾ ਬਾਪ ਤਾਂ ਰੰਗੇ ਦੇ ਵੱਡੇ ਪੁੱਤਰ ਕਾਦਰ ਦੇ ਗੰਡਾਸੇ ਨਾਲ ਮਰਿਆ ਹੈ। ਰੰਗਾ ਤਾਂ ਬਸ ਹਲਾਸ਼ੇਰੀ ਦੇ ਰਿਹਾ ਸੀ ਆਪਣੇ ਮੁੰਡਿਆਂ ਨੂੰ! ਰਾਤ ਨੂੰ ਚੌਪਾਲਾਂ ਅਤੇ ਘਰਾਂ ਵਿਚ ਇਹੀ ਗੱਲ ਚਲਦੀ ਰਹੀ, ਤੇ ਸਵੇਰ ਸਾਰ ਪਤਾ ਲਗਿਆ ਕਿ ਕਾਦਰ ਆਪਣੇ ਕੋਠੇ ਦੀ ਛੱਤ 'ਤੇ ਮਰਿਆ ਪਿਆ ਹੈ—ਉਹ ਵੀ ਇੰਝ ਕਿ ਜਦੋਂ ਉਹਦੇ ਭਰਾ ਫੱਲੇ ਤੇ ਗੱਲੇ ਨੇ ਉਹਨੂੰ ਉਠਾਣ ਦੀ ਕੋਸ਼ਿਸ਼ ਕੀਤੀ ਤਾਂ ਉਹਦਾ ਸਿਰ ਭੁੰਜੇ ਡਿਗ ਪਰਨਾਲੇ ਤੀਕ ਲੁੜ੍ਹਕਦਾ ਹੀ ਚਲਿਆ ਗਿਆ। ਰਪਟ ਲਿਖਾਈ ਗਈ ਤੇ ਪੁਲਸ ਆ ਗਈ। ਮੌਲਾ ਫੜਿਆ ਗਿਆ। ਉਸਨੂੰ ਮਿਰਚਾਂ ਦੀ ਧੂਣੀ ਦਿੱਤੀ ਗਈ। ਤਪਦੀ ਦੁਪਹਿਰ ਵਿਚ ਲੋਹੇ ਦੀਆਂ ਚਾਦਰਾਂ 'ਤੇ ਖੜ੍ਹਾ ਕੀਤਾ ਗਿਆ। ਕਿੰਨੀਆਂ ਰਾਤਾਂ ਉਹਨੂੰ ਊਂਘਣ ਤੱਕ ਨਾ ਦਿੱਤਾ ਗਿਆ। ਪਰ ਉਹ ਨਾ ਮੰਨਿਆ। ਆਖ਼ਰ ਕਈ ਮਹੀਨਿਆਂ ਪਿਛੋਂ ਰਿਹਾ ਹੋ ਪਿੰਡ ਆ ਗਿਆ। ਜਦੋਂ ਉਹਨੇ ਵਿਹੜੇ 'ਚ ਪੈਰ ਪਾਇਆ ਤਾਂ ਉਹਦੀ ਮਾਂ ਭੱਜੀ ਆਈ ਅਤੇ ਮੱਥੇ 'ਤੇ ਇਕ ਲੰਮਾ ਚੁੰਮਣ ਦੇ ਬੋਲੀ—ਅਜੇ ਦੋ ਹੋਰ ਰਹਿੰਦੇ ਨੇ, ਮੇਰੇ ਲਾਲ! ਰੰਗੇ ਦਾ ਕੋਈ ਨਾਂ ਲੈਣ ਵਾਲਾ ਨਾ ਰਹੇ ਤਾਂ ਹੀ ਬੱਤੀ ਧਾਰਾਂ ਬਖ਼ਸ਼ਾਂਗੀ। ਮੇਰੇ ਦੁੱਧ 'ਚ ਤੇਰੇ ਬਾਪ ਦਾ ਖ਼ੂਨ ਸੀ, ਮੌਲੇ, ਤੇ ਤੇਰੇ ਖ਼ੂਨ 'ਚ ਮੇਰਾ ਦੁੱਧ ਐ, ਤੇ ਵੇਖ ਤੇਰੇ ਗੰਡਾਸੇ ਨੂੰ ਮੈਂ ਜ਼ੰਗ ਨੀ ਲੱਗਣ ਦਿੱਤਾ।

ਮੌਲਾ ਹੁਣ ਸਾਰੇ ਇਲਾਕੇ ਦੀ ਦਹਿਸ਼ਤ ਬਣ ਗਿਆ। ਉਹਦੀਆਂ ਮੁੱਛਾਂ ਨੂੰ ਦੋ ਦੋ ਵਲ ਆ ਗਏ। ਕੰਨਾਂ 'ਚ ਸੋਨੇ ਦੀਆਂ ਮੁਰਕੀਆਂ ਚਮਕਦੀਆਂ ਸਨ। ਹਾਥੀ ਦੰਦ ਦੀ ਚਮਕੀਲੀ ਕੰਘੀ ਉਹਦੀ ਕੰਨਪਟੀ 'ਤੇ ਚਮਕਣ ਲੱਗੀ। ਜਦੋਂ ਉਹ ਤੁਰਦਾ ਤਾਂ ਲੱਠੇ ਦੀ ਚਾਦਰ ਦਾ ਘੱਟੋ ਘੱਟ ਅੱਧਾ ਗਜ਼ ਤਾਂ ਪਿੱਛੇ ਪਿੱਛੇ ਧਰਤੀ ਹੂੰਝਦਾ ਜਾਂਦਾ। ਬਰੀਕ ਮਲਮਲ ਦੀ

ਪੱਗ ਉਹਦੇ ਮੋਢੇ 'ਤੇ ਟਿਕੀ ਹੁੰਦੀ ਤੇ ਅਕਸਰ ਉਹਦਾ ਇਕ ਸਿਰਾ ਡਿਗ ਧਰਤੀ 'ਤੇ ਘਿਸੜਣ ਲਗਦਾ ਤੇ ਘਿਸੜਦਾ ਹੀ ਤੁਰਿਆ ਜਾਂਦਾ । ਮੌਲੇ ਦੇ ਹੱਥ ਵਿਚ ਉਹਦੇ ਕੱਦ ਨਾਲੋਂ ਕਿਤੇ ਲੰਮ ਤੇਲ ਪਲੀ ਡਾਂਗ ਹੁੰਦੀ ਤੇ ਜਦੋਂ ਉਹ ਗਲੀ ਦੇ ਕਿਸੇ ਮੋੜ ਜਾਂ ਚੁਰਾਹੇ 'ਤੇ ਬਹਿੰਦਾ ਤਾਂ ਡਾਂਗ ਜਿਹੜੇ ਅੰਦਾਜ਼ ਨਾਲ ਉਹਦੇ ਗੋਡੇ ਨਾਲ ਟਿਕ ਜਾਂਦੀ ਉਸੇ ਤਰ੍ਹਾਂ ਟਿਕੀ ਰਹਿੰਦੀ। ਲੰਘਣ ਵਾਲਿਆਂ ਦੀ ਮਜਾਲ ਨਹੀਂ ਸੀ ਕਿ ਉਹ ਮੌਲੇ ਨੂੰ ਡਾਂਗ ਪਾਸੇ ਕਰ ਲੈਣ ਲਈ ਆਖ ਵੀ ਸਕਣ। ਜੇ ਕਦੀ ਡਾਂਗ ਇਕ ਕੰਧ ਤੋਂ ਦੂਜੀ ਤੱਕ ਤਣ ਜਾਂਦੀ ਤਾਂ ਲੋਕ ਆਉਂਦੇ, ਮੌਲੇ ਵਲ ਵੇਖਦੇ, ਤੇ ਫਿਰ ਪਰਤਕੇ ਕਿਸੇ ਹੋਰ ਗਲੀ 'ਚੋਂ ਲੰਘ ਜਾਂਦੇ। ਤੀਵੀਆਂ ਤੇ ਬੱਚਿਆਂ ਨੇ ਤਾਂ ਉਹ ਗਲੀਆਂ ਹੀ ਤਿਆਗ ਦਿੱਤੀਆਂ ਜਿਥੇ ਮੌਲਾ ਬੈਠਣ ਦਾ ਆਦੀ ਸੀ। ਔਖ ਤਾਂ ਇਹ ਸੀ ਕਿ ਉਹਦੀ ਡਾਂਗ ਉਤੋਂ ਦੀ ਟੱਪ ਜਾਣ ਦਾ ਕਿਸੇ ਵਿਚ ਹੌਸਲਾ ਹੀ ਨਹੀਂ ਸੀ । ਇਕ ਵਾਰ ਇਕ ਅਜਨਬੀ ਨੌਜਵਾਨ ਉਸ ਗਲੀ ਚੋਂ ਲੰਘਣ ਲਗਿਆ। ਮੌਲਾ ਇਕ ਕੰਧ ਨਾਲ ਡਾਂਗ ਲਾਈ ਦੂਜੀ ਕੰਧ ਖੁਰਚ ਰਿਹਾ ਸੀ। ਅਜਨਬੀ ਡਾਂਗ ਉਤੋਂ ਦੀ ਲੰਘ ਗਿਆ। ਇਕ ਦਮ ਮੌਲੇ ਨੇ ਡੱਬ 'ਚੋਂ ਗੰਡਾਸਾ ਕੱਢ ਡਾਂਗ 'ਤੇ ਚੜ੍ਹਾਇਆ ਤੇ ਬੋਲਿਆ—ਖਲੋ ਜਾ ਛੋਕਰਿਆ! ਜਾਣਦੈ ਤੂੰ ਕੀਹਦੀ ਡਾਂਗ ਉਤੋਂ ਲੰਘਿਐਂ ? ਇਹ ਮੌਲੇ ਦੀ ਡਾਂਗ ਐ—ਮੌਲੇ ਗੰਡਾਸੇ ਵਾਲੇ ਦੀ !

ਨੌਜਵਾਨ ਮੌਲੇ ਦਾ ਨਾਂ ਸੁਣਦਿਆਂ ਹੀ ਇਕ ਦਮ ਪੀਲਾ ਪੈ ਗਿਆ ਤੇ ਡਾਢੀ ਨਿਮਰਤਾ ਨਾਲ ਬੋਲਿਆ—ਮੈਨੂੰ ਪਤਾ ਨੀ ਸੀ, ਮੌਲੇ !

ਮੌਲੇ ਨੇ ਗੰਡਾਸਾ ਲਾਹ ਡੱਬ ਵਿਚ ਟੁੰਗ ਲਿਆ, ਤੇ ਡਾਂਗ ਦੇ ਇਕ ਸਿਰੇ ਨੂੰ ਨੌ-ਜਵਾਨ ਦੇ ਢਿੱਡ 'ਤੇ ਪੋਲਾ ਜਿਹਾ ਦੱਬ ਬੋਲਿਆ—ਤਾਂ ਫੇਰ ਜਾਹ ਆਪਣਾ ਕੰਮ ਕਰ, ਫਿਰ ਉਹ ਡਾਂਗ ਇਧਰੋਂ ਉਧਰ ਫੈਲਾ ਬੈਠ ਗਿਆ।

ਮੌਲੇ ਦਾ ਲਿਬਾਸ, ਚਾਲ ਢਾਲ, ਮੁੱਛਾਂ ਤੇ ਮੁਰਕੀਆਂ, ਅਤੇ ਸਭ ਤੋਂ ਵੱਧ ਉਹਦਾ ਅਲਬੇਲਾਪਨ—ਇਹ ਸਭ ਕੁਝ ਪਹਿਲਾਂ ਪਿੰਡ ਦੇ ਫ਼ੈਸ਼ਨ ਵਿਚ ਦਾਖ਼ਲ ਹੋਏ ਤੇ ਫਿਰ ਸਾਰੇ ਇਲਾਕੇ ਦਾ ਫ਼ੈਸ਼ਨ ਬਣ ਗਏ। ਪਰ ਹਾਂ, ਉਹਦੀ ਜਿਹੜੀ ਚੀਜ਼ ਫ਼ੈਸ਼ਨ ਨਾ ਬਣ ਸਕੀ ਉਹ ਸੀ ਉਹਦੀ ਲੰਮੀ ਡਾਂਗ, ਤੇਲ ਪਲੀ, ਪਿੱਤਲ ਦੇ ਕੋਕਿਆਂ ਨਾਲ ਜੜੀ, ਲੋਹੇ ਦੇ ਸੰਮਾਂ ਵਿਚ ਲਿਪਟੀ, ਗਲੀਆਂ ਦੇ ਕੰਕਰਾਂ ਤੇ ਵਜਦੀ, ਅਤੇ ਇਥੋਂ ਤੋਂ ਉਥੋਂ ਤਾਈਂ ਫੈਲੀ ਹੋਈ ਆਣ ਵਾਲਿਆਂ ਨੂੰ ਪਰਤਾ ਦੇਣ ਵਾਲੀ ਡਾਂਗ। ਤੇ ਫਿਰ ਉਹ ਗੰਡਾਸਾ ਜੀਹਦਾ ਮਿਆਨ ਮੌਲੇ ਦੀ ਡੱਬ ਸੀ, ਤੇ ਜਿਸ ਉਤੇ ਉਹਦੀ ਮਾਂ ਜ਼ੰਗ ਦਾ ਇਕ ਧੱਬਾ ਵੀ ਨਹੀਂ ਸੀ ਵੇਖ ਸਕਦੀ। ਲੋਕ ਕਹਿੰਦੇ ਸਨ ਕਿ ਮੌਲਾ ਗਲੀਆਂ ਦੇ ਮੋੜਾਂ 'ਤੇ ਡਾਂਗ ਫੈਲਾਈ ਤੇ ਗੰਡਾਸਾ ਲੁਕਾਈ ਗੱਲੇ ਤੇ ਫੱਲੇ ਦੀ ਰਾਹ ਤਕਦਾ ਰਹਿੰਦਾ ਹੈ। ਕਾਦਰੇ ਦੇ ਕਤਲ ਅਤੇ ਮੌਲੇ ਦੀ ਰਿਹਾਈ ਪਿਛੋਂ ਫੱਲਾ ਫ਼ੌਜ ਵਿਚ ਭਰਤੀ ਹੋ ਗਿਆ ਸੀ। ਅਤੇ ਗੱਲੇ ਨੇ ਇਲਾਕੇ ਦੇ ਮਸ਼ਹੂਰ ਡੰਗਰ ਚੋਰ ਚੌਧਰੀ ਮੁਜ਼ੱਫਰ ਇਲਾਹੀ ਦੀ ਸ਼ਰਨ ਲੈ ਲਈ ਸੀ, ਜਿਥੇ ਉਹ ਚੌਧਰੀ ਦੇ ਹੋਰ ਨੌਕਰਾਂ ਨਾਲ ਝਨਾਂ ਅਤੇ ਰਾਵੀ ਤੋਂ ਬਲਦ ਤੇ ਗਾਈਆਂ ਮੱਝਾਂ ਚੋਰੀ ਕਰ ਕੇ ਲਿਆ-ਉਂਦਾ। ਚੌਧਰੀ ਮੁਜ਼ੱਫਰ ਇਸ ਮਾਲ ਨੂੰ ਮੰਡੀਆਂ ਵਿਚ ਵੇਚ ਅਮੀਰਾਂ, ਵਜ਼ੀਰਾਂ ਅਤੇ ਲੀਡਰਾਂ ਨੂੰ ਵੱਡੀਆਂ ਵੱਡੀਆਂ ਦਾਅਵਤਾਂ ਦਿੰਦਾ ਤੇ ਅਖ਼ਬਾਰਾਂ ਵਿਚ ਨਾਂ ਛਪਵਾਉਂਦਾ। ਜਦੋਂ

ਝੁਨਾਂ ਤੇ ਰਾਵੀ ਦੇ ਖੋਜੀ ਡੰਗਰਾਂ ਦੇ ਖੁਰਾਂ ਦੇ ਨਾਲ ਨਾਲ ਤੁਰਦੇ ਚੌਧਰੀ ਦੇ ਕਸਬੇ ਕੋਲ ਆ ਨਿਕਲਦੇ ਤਾਂ ਮਨ ਹੀ ਮਨ 'ਚ ਆਖਦੇ—ਸਾਡਾ ਮੱਥਾ ਤਾਂ ਪਹਿਲਾਂ ਹੀ ਠਣਕਿਆ ਸੀ। ਉਹਨਾਂ ਨੂੰ ਪਤਾ ਸੀ ਕਿ ਜੇ ਖੁਰਾਂ ਦੇ ਨਾਲ ਨਾਲ ਚੌਧਰੀ ਦੇ ਘਰ ਤੱਕ ਪੁੱਜ ਗਏ ਤਾਂ ਫਿਰ ਲੋਕ ਡੰਗਰਾਂ ਦੀ ਥਾਂ ਖੋਜੀਆਂ ਦੀ ਖੋਜ ਲਾਉਂਦੇ ਫਿਰਨਗੇ ਪਰ ਲਾ ਨਹੀਂ ਸਕਣਗੇ। ਉਹ ਚੌਧਰੀ ਦੇ ਡਰੋਂ ਕਸਬੇ ਦੇ ਇਕ ਪਾਸਿਓਂ ਨਿਕਲ ਥਲਾਂ ਦੇ ਰੇਤੇ ਵਿਚ ਪੁੱਜ ਇਹ ਆਖ ਪਰਤ ਆਉਂਦੇ—ਖੁਰਾਂ ਦੇ ਨਿਸ਼ਾਨ ਏਥੋਂ ਅਗਾਂਹ ਨਹੀਂ ਲੱਭ ਰਹੇ।

ਮੌਲੇ ਨੇ ਚੌਧਰੀ ਮੁਜ਼ੱਫਰ ਅਤੇ ਉਹਦੇ ਫੈਲੇ ਹੋਏ ਹੱਥਾਂ ਬਾਰੇ ਸੁਣਿਆ ਹੋਇਆ ਸੀ। ਉਹਨੂੰ ਕੁਝ ਇੰਝ ਜਾਪਦਾ ਜਿਵੇਂ ਸਾਰੇ ਇਲਾਕੇ 'ਚ ਸਿਰਫ ਇਹ ਚੌਧਰੀ ਹੀ ਹੈ ਜਿਹੜਾ ਉਹਦੀ ਡਾਂਗ ਟੱਪ ਸਕਦਾ ਹੈ—ਪਰ ਖ਼ੈਰ, ਹਾਲੀਂ ਤਾਂ ਉਹਨੂੰ ਰੰਗੇ ਦੇ ਦੋਹਾਂ ਮੁੰਡਿਆਂ ਦੀ ਉਡੀਕ ਸੀ।

ਤਾਜੇ ਨੇ ਉਹਨੂੰ ਬਹੁਤ ਸਮਝਾਇਆ ਕਿ ਤੂੰ ਬਾਪ ਦਾ ਬਦਲਾ ਲੈਣਾ ਸੀ ਉਹ ਲੈ ਲਿਆ। ਹੁਣ ਇਹ ਛਟੇ ਹੋਏ ਬਦਮਾਸ਼ਾਂ ਵਾਲੇ ਚਾਲੇ ਤੈਨੂੰ ਸੋਭਦੇ ਨਹੀਂ। ਕੰਮ ਦਾ ਨਾ ਕਾਜ ਦਾ, ਵੈਰੀ ਅਨਾਜ ਦਾ। ਤਾਜੇ ਨੇ ਵੱਡੇ ਭਰਾ ਵਾਂਗ ਉਹਨੂੰ ਡਾਂਟਦਿਆਂ ਆਖਿਆ—ਹੋਰ ਕੁਝ ਨੀ ਤਾਂ ਆਪਣੀਆਂ ਜ਼ਮੀਨਾਂ ਦੀ ਹੀ ਦੇਖ ਭਾਲ ਕਰ ਲਿਆ ਕਰ। ਇਹ ਕੀ ਗੱਲ ਹੋਈ ਕਿ ਸਵੇਰ ਤੋਂ ਸ਼ਾਮ ਤਾਈਂ ਡਾਂਗ ਫੈਲਾਈ ਬੈਠਾ ਰਹਿਨੈਂ ਅਤੇ ਮਰਾਸੀਆਂ ਤੇ ਨਾਈਆਂ ਤੋਂ ਬੁੱਤੀਆਂ ਕਰਵਾਉਂਦਾ ਰਹਿਨੈਂ। ਤੈਨੂੰ ਸ਼ਾਇਦ ਪਤਾ ਨੀ ਮੌਲੇ! ਜੇ ਨਹੀਂ ਤਾਂ ਸੁਣ ਲੈ ਕਿ ਮਾਵਾਂ ਬੱਚਿਆਂ ਨੂੰ ਤੇਰਾ ਨਾਂ ਲੈ ਕੇ ਡਰਾਉਂਦੀਆਂ ਨੇ। ਤੇ ਕੁੜੀਆਂ ਤਾਂ ਤੇਰਾ ਨਾਂ ਲੈ ਥੁੱਕ ਦਿੰਦੀਆਂ ਨੇ। ਜੇ ਕਿਸੇ ਨੂੰ ਦੁਰਸੀਸ ਦੇਣੀ ਹੋਵੇ ਤਾਂ ਕਹਿੰਦੀਆਂ ਨੇ—ਅੱਲਾ ਕਰੇ ਤੈਨੂੰ ਮੌਲਾ ਵਿਆਹ ਖੜੇ। ਸੁਣਦਾ ਏਂ ਮੌਲੇ?

ਪਰ ਮੌਲੇ ਨੇ ਜਿਹੜੀ ਭੱਠੀ ਵਿਚ ਛਾਲ ਮਾਰੀ ਸੀ ਉਹਦੇ ਵਿਚ ਪੱਕ ਕੇ ਰੜ੍ਹ ਚੁਕਿਆ ਸੀ। ਬੋਲਿਆ—ਪਰ੍ਹਾਂ ਜਾ ਤਾਜਿਆ, ਆਪਣਾ ਕੰਮ ਕਰ। ਸਾਰੇ ਪਿੰਡ ਦੀਆਂ ਗਾਲ੍ਹਾਂ ਸਮੇਟ ਮੇਰੇ ਕੋਲ ਢੇਰ ਲਾਉਣ ਆਇਐਂ? ਯਾਰੀ ਪਾਲਣੀ ਬੜੇ ਜਿਗਰੇ ਦੀ ਗੱਲ ਐ, ਪੱਠਿਆ! ਜੇ ਤੇਰਾ ਮਨ ਹਿੱਲ ਗਿਐ ਤਾਂ ਮੇਰੀਆਂ ਅੱਖਾਂ 'ਚ ਧੂੜ ਕਿਉਂ ਪਾਉਨਾ ਏਂ? ਜਾਹ ਆਪਣਾ ਕੰਮ ਕਰ। ਮੇਰੇ ਗੰਡਾਸੇ ਦੀ ਪਿਆਸ ਹਾਲੀਂ ਬੁਝੀ ਨਹੀਂ—ਜਾਹ!! ਉਹਨੇ ਆਪਣੀ ਡਾਂਗ ਕੰਕਰਾਂ 'ਤੇ ਮਾਰੀ ਤੇ ਸਾਹਮਣੇ ਵਾਲੇ ਘਰ 'ਚੋਂ ਮਰਾਸੀ ਨੂੰ ਹਾਕ ਮਾਰੀ—ਓਏ, ਅਜੇ ਤੱਕ ਚਿਲਮ ਤਾਜ਼ੀ ਨਹੀਂ ਕੀਤੀ ਉੱਲੂ ਦਿਆ ਪੱਠਿਆ? ਜਾਕੇ ਤੀਵੀਂ ਦੀ ਗੋਦੀ 'ਚ ਸੌਂ ਗਿਐਂ? ਚਿਲਮ ਲਿਆ!

ਤਾਜਾ ਚਲਿਆ ਗਿਆ। ਪਰ ਗਲੀ ਦੇ ਮੋੜ 'ਤੇ ਰੁਕ ਉਹਨੇ ਪਰਤ ਕੇ ਮੌਲੇ ਵਲ ਕੁਝ ਇੰਝ ਵੇਖਿਆ ਜਿਵੇਂ ਉਹਦੀ ਜਵਾਨੀ 'ਤੇ ਫੁੱਟ ਫੁੱਟ ਕੇ ਰੋ ਪਏਗਾ।

ਮੌਲਾ ਵੀ ਟੇਢੀ ਨਜ਼ਰ ਨਾਲ ਉਹਨੂੰ ਤੱਕ ਰਿਹਾ ਸੀ। ਉਠਿਆ ਅਤੇ ਡਾਂਗ ਨੂੰ ਆਪਣੇ ਪਿੱਛੇ ਘਸੀਟਦਾ ਉਹਦੇ ਕੋਲ ਆ ਬੋਲਿਆ—ਵੇਖ ਤਾਜੇ! ਮੈਨੂੰ ਇੰਝ ਲਗਦੈ ਜਿਵੇਂ ਤੂੰ ਮੇਰੇ 'ਤੇ ਤਰਸ ਖਾ ਰਿਹੈਂ, ਇਸ ਲਈ ਕਿ ਕਿਸੇ ਸਮੇਂ ਆਪਣੀ ਯਾਰੀ ਸੀ। ਪਰ ਹੁਣ ਉਹ ਯਾਰੀ ਟੁੱਟ ਗਈ ਐ, ਤਾਜਿਆ। ਤੂੰ ਜੇ ਮੇਰਾ ਸਾਥ ਨਹੀਂ ਦੇ ਸਕਦਾ ਤਾਂ ਫੇਰ ਅਜਿਹੀ

ਯਾਰੀ ਨੂੰ ਚੱਟਣੈ ? ਮੇਰੇ ਬਾਪ ਦਾ ਖ਼ੂਨ ਏਨਾ ਸਸਤਾ ਨਹੀਂ ਸੀ ਕਿ ਰੰਗੇ ਅਤੇ ਉਹਦੇ ਇਕੋ ਮੁੰਡੇ ਦੇ ਖ਼ੂਨ ਨਾਲ ਹਿਸਾਬ ਮੁੱਕ ਜਾਂਦਾ—ਮੇਰਾ ਗੰਡਾਸਾ ਤਾਂ ਹਾਲੀਂ ਉਹਦੇ ਪੋਤੇ ਪੋਤੀਆਂ, ਦੋਹਤੇ ਦੋਹਤੀਆਂ ਤੱਕ ਪੁਜੇਗਾ। ਏਸ ਲਈ ਜਾਹ, ਆਪਣਾ ਕੰਮ ਕਰ। ਤੇਰੀ ਮੇਰੀ ਯਾਰੀ ਖ਼ਤਮ। ਏਸ ਲਈ ਮੇਰੇ 'ਤੇ ਤਰਸ ਨਾ ਕਰਿਆ ਕਰ। ਜੇ ਕੋਈ ਮੇਰੇ 'ਤੇ ਤਰਸ ਖਾਵੇ ਤਾਂ ਸੇਕ ਮੇਰੇ ਗੰਡਾਸੇ ਨੂੰ ਜਾ ਪੁਜਦਾ ਏ। ਜਾਹ !

ਪਰਤ ਕੇ ਜਦੋਂ ਮੌਲੇ ਨੇ ਮਰਾਸੀ ਤੋਂ ਚਿਲਮ ਫੜ ਕਸ਼ ਖਿਚਿਆ ਤਾਂ ਸੁਲਫ਼ਾ ਉਭਰ ਕੇ ਖਿੰਡ ਗਿਆ। ਇਕ ਚਿੰਗਿਆੜਾ ਉਹਦੇ ਹੱਥ 'ਤੇ ਆ ਡਿਗਿਆ ਤੇ ਇਕ ਪਲ ਉਥੇ ਹੀ ਚਮਕਦਾ ਰਿਹਾ। ਮਰਾਸੀ ਨੇ ਚਿੰਗਿਆੜੇ ਨੂੰ ਝਾੜਨਾ ਚਾਹਿਆ ਪਰ ਮੌਲੇ ਨੇ ਉਹਦੇ ਹੱਥ 'ਤੇ ਇੰਨੇ ਜ਼ੋਰ ਨਾਲ ਹੱਥ ਮਾਰਿਆ ਕਿ ਮਰਾਸੀ ਵੱਟ ਖਾ ਕੇ ਰਹਿ ਗਿਆ ਤੇ ਹੱਥ ਨੂੰ ਘੁੱਟ-ਦਿਆਂ ਪਾਸੇ ਹਟ ਗਿਆ, ਤੇ ਮੌਲਾ ਗਰਜਿਆ—ਤਰਸ ਖਾਂਦੈ ਹਰਾਮਜ਼ਾਦਾ।

ਉਹਨੇ ਚਿਲਮ ਸਾਹਮਣੀ ਕੰਧ ਨਾਲ ਦੇ ਮਾਰੀ ਤੇ ਡਾਂਗ ਚੁੱਕ ਇਕ ਪਾਸੇ ਤੁਰ ਗਿਆ।

ਲੋਕਾਂ ਨੇ ਮੌਲੇ ਨੂੰ ਇਕ ਨਵੀਂ ਗਲੀ ਦੇ ਚੌਰਾਹੇ 'ਤੇ ਬੈਠਿਆਂ ਤਕਿਆ ਤਾਂ ਤ੍ਰਭਕ ਗਏ ਤੇ ਹੌਲੀ ਹੌਲੀ ਗੱਲਾਂ ਕਰਦੇ ਇਧਰ ਉਧਰ ਖਿੰਡ ਗਏ। ਤੀਵੀਆਂ ਸਿਰਾਂ 'ਤੇ ਘੜੇ ਚੁਕੀਂ ਆਈਆਂ ਤੇ 'ਹਾਏ' ਕਹਿੰਦੀਆਂ ਪਰਤ ਗਈਆਂ। ਮੌਲੇ ਦੀ ਡਾਂਗ ਇਧਰੋਂ ਉਧਰ ਵਿਛੀ ਹੋਈ ਸੀ ਤੇ ਲੋਕਾਂ ਦੇ ਖ਼ਿਆਲ ਵਿਚ ਉਹਦੇ ਸਿਰ 'ਤੇ ਖ਼ੂਨ ਸਵਾਰ ਸੀ। ਮੌਲਾ ਇਸ ਸਮੇਂ ਦੂਰ ਮਸੀਤ ਦੇ ਮੁਨਾਰੇ ਉਤੇ ਬੈਠੀ ਇੱਲ੍ਹ ਵਲ ਤੱਕੀ ਜਾ ਰਿਹਾ ਸੀ।

ਅਚਾਨਕ ਉਹਨੂੰ ਕੰਕਰਾਂ 'ਤੇ ਡਾਂਗ ਖੜਕਣ ਦੀ ਆਵਾਜ਼ ਆਈ। ਤ੍ਰਭਕ ਕੇ ਵੇਖਿਆ ਕਿ ਇਕ ਮੁਟਿਆਰ ਨੇ ਉਹਦੀ ਡਾਂਗ ਚੁੱਕ ਕੰਧ ਨਾਲ ਖੜ੍ਹੀ ਕਰ ਦਿੱਤੀ ਹੈ ਤੇ ਆਪ ਲੰਮੀਆਂ ਲੰਮੀਆਂ ਲਾਲ ਮਿਰਚਾਂ ਚੁਗ ਰਹੀ ਹੈ ਜਿਹੜੀਆਂ ਝੁਕਣ ਲਗਿਆਂ ਉਹਦੀ ਗੰਢੜੀ 'ਚੋਂ ਡਿਗ ਪਈਆਂ ਸਨ। ਮੌਲਾ ਹੈਰਾਨ ਰਹਿ ਗਿਆ। ਡਾਂਗ ਉਤੋਂ ਲੰਘਣਾ ਤਾਂ ਇਕ ਪਾਸੇ ਰਿਹਾ, ਉਹਨੇ, ਇਕ ਔਰਤ ਜ਼ਾਤ ਨੇ, ਡਾਂਗ ਨੂੰ ਇਕ ਗੰਦੇ ਚੀਥੜੇ ਵਾਂਗ ਚੁੱਕ ਪਾਸੇ ਸੁੱਟ ਦਿਤਾ ਤੇ ਆਪ ਬੜੀ ਤਸੱਲੀ ਨਾਲ ਮੌਲੇ ਸਾਹਵੇਂ ਬੈਠੀ ਮਿਰਚਾਂ ਚੁਗ ਰਹੀ ਹੈ ? ਤੇ ਜਦੋਂ ਮੌਲੇ ਨੇ ਕੜਕ ਕੇ ਆਖਿਆ—ਜਾਣਦੀ ਏਂ ਤੂੰ ਕੀਹਦੀ ਡਾਂਗ ਨੂੰ ਹੱਥ ਲਾਇਐ ? ਜਾਣਦੀ ਏਂ ਮੈਂ ਕੌਣ ਆਂ ? —ਤਾਂ ਮੁਟਿਆਰ ਨੇ ਹੱਥ ਉਤਾਂਹ ਚੁੱਕ ਚੁਗੀਆਂ ਹੋਈਆਂ ਮਿਰਚਾਂ ਗੰਢੜੀ ਵਿਚ ਪਾਉਂਦਿਆਂ ਆਖਿਆ—ਕੋਈ ਪਾਗਲ ਜਾਪਦੈਂ !

ਮੌਲਾ ਗੁੱਸਾ ਖਾ ਉਠ ਖਲੋਤਾ। ਲੜਕੀ ਵੀ ਖਲੋ ਗਈ ਅਤੇ ਉਹਦੀਆਂ ਅੱਖਾਂ 'ਚ ਅੱਖਾਂ ਪਾ ਜ਼ਰਾ ਨਰਮੀ ਨਾਲ ਬੋਲੀ—ਇਸੇ ਲਈ ਤਾਂ ਮੈਂ ਤੇਰੀ ਡਾਂਗ ਤੇਰੇ ਸਿਰ 'ਚ ਨੀ ਮਾਰੀ। ਤੂੰ ਇੰਝ ਲੁੱਟਿਆ ਲੁੱਟਿਆ ਜਿਹਾ ਲਗਦਾ ਸੈਂ, ਮੈਨੂੰ ਤਰਸ ਆ ਗਿਆ ਸੀ ਤੇਰੇ ਤੇ...

—ਤਰਸ ਆ ਗਿਆ ਸੀ ਤੈਨੂੰ ਮੇਰੇ 'ਤੇ ? ਮੌਲੇ 'ਤੇ ?—ਮੌਲਾ ਚੀਕਿਆ।

—ਮੌਲਾ ?—ਮੁਟਿਆਰ ਨੇ ਗੰਢੜੀ ਦੋਹਾਂ ਹੱਥਾਂ ਨਾਲ ਸੰਭਾਲ ਲਈ ਤੇ ਜ਼ਰਾ ਤ੍ਰਭਕ ਵੀ ਗਈ।

—ਹਾਂ, ਮੌਲਾ, ਗੰਡਾਸੇ ਵਾਲਾ। ਮੌਲੇ ਨੇ ਬੜੇ ਮਾਣ ਨਾਲ ਆਖਿਆ।

ਤੇ ਮੁਟਿਆਰ ਜ਼ਰਾ ਕੁ ਮੁਸਕਾ ਗਲੀ ਵਿਚ ਤੁਰਨ ਲੱਗੀ।

ਮੌਲਾ ਕੁਝ ਦੇਰ ਚੁੱਪ ਚਾਪ ਖਲੋਤਾ ਰਿਹਾ। ਫਿਰ ਇਕ ਲੰਮਾ ਸਾਹ ਲੈ ਕੰਧ ਨਾਲ ਲੱਗ ਬਹਿ ਗਿਆ। ਡਾਂਗ ਨੂੰ ਸਾਹਮਣੀ ਕੰਧ ਤੀਕ ਫੈਲਾ ਲਿਆ। ਉਹਨੇ ਇਕ ਅੱਧ-ਖੜ ਉਮਰ ਦੀ ਔਰਤ ਆਉਂਦੀ ਤੱਕੀ ਜਿਹੜੀ ਮੌਲੇ ਨੂੰ ਵੇਖ ਝਿਜਕ ਗਈ। ਪਰ ਮੌਲਾ ਡਾਂਗ ਪਾਸੇ ਕਰਦਿਆਂ ਬੋਲਿਆ—ਆ ਜਾ ਮਾਸੀ ਆ ਜਾ। ਮੈਂ ਤੈਨੂੰ ਖਾ ਥੋਹੜੇ ਜਾਵਾਂਗਾ।

ਘਾਬਰੀ ਹੋਈ ਔਰਤ ਮੌਲੇ ਕੋਲੋਂ ਲੰਘਦਿਆਂ ਬੋਲੀ—ਕਿੰਨਾ ਝੂਠ ਬਕਦੇ ਨੇ ਲੋਕ। ਕਹਿੰਦੇ ਨੇ ਜਿਥੇ ਮੌਲਾ ਬੈਠਾ ਹੋਵੇ ਉਥੋਂ ਹਲਕਾਇਆ ਕੁੱਤਾ ਵੀ ਸਹਿਮ ਕੇ ਲੰਘਦੈ—ਪਰ ਤੂੰ ਮੇਰੇ ਲਈ ਆਪਣੀ ਡਾਂਗ...

—ਕੌਣ ਕਹਿੰਦੈ? ਮੌਲਾ ਉਠ ਖਲੋਤਾ!

—ਸਾਰੇ ਈ ਕਹਿੰਦੇ ਨੇ, ਸਾਰਾ ਪਿੰਡ ਕਹਿੰਦੈ। ਹੁਣੇ ਹੁਣੇ ਖੂਹ 'ਤੇ ਵੀ ਏਹੀ ਗੱਲਾਂ ਹੋ ਰਹੀਆਂ ਸਨ। ਪਰ ਮੈਂ ਤਾਂ ਆਪਣੀਆਂ ਅੱਖਾਂ ਨਾਲ ਵੇਖ ਲਿਆ ਕਿ ਮੌਲਾ ਬਖ਼ਸ਼...

ਪਰ ਹੁਣ ਤੱਕ ਮੌਲਾ ਉਸ ਗਲੀ ਵਲ ਨੱਸ ਗਿਆ ਸੀ ਜਿਧਰ ਹੁਣੇ ਹੁਣੇ ਮੁਟਿਆਰ ਗਈ ਸੀ। ਉਹ ਤੇਜ਼ ਕਦਮ ਤੁਰਦਾ ਗਿਆ। ਆਖ਼ਰ ਉਹਨੂੰ ਦੂਰ ਲੰਮੀ ਗਲੀ ਦੇ ਸਿਰੇ 'ਤੇ ਉਹੀ ਮੁਟਿਆਰ ਜਾਂਦੀ ਨਜ਼ਰ ਆਈ। ਉਹ ਨੱਸ ਪਿਆ। ਵਿਹੜਿਆਂ ਵਿਚ ਬੈਠੀਆਂ ਔਰਤਾਂ ਬੂਹਿਆਂ ਵਿਚ ਆ ਖਲੋਤੀਆਂ ਤੇ ਬੱਚੇ ਛੱਤਾਂ 'ਤੇ ਚੜ੍ਹ ਗਏ। ਮੌਲੇ ਦਾ ਗਲੀ ਵਿਚ ਨੱਸਣਾ ਕਿਸੇ ਦੁਰਘਟਨਾ ਦਾ ਹੀ ਚਿੰਨ੍ਹ ਹੋ ਸਕਦਾ ਸੀ। ਮੁਟਿਆਰ ਨੇ ਵੀ ਉਹਦੇ ਪੈਰਾਂ ਦੀ ਬਿੜਕ ਲੈ ਲਈ। ਉਹ ਧਰਤੀ ਤੇ ਉਥੇ ਹੀ ਜੰਮ ਕੇ ਖਲੋ ਗਈ। ਉਹਨੇ ਬਸ ਇੰਨਾ ਹੀ ਕੀਤਾ ਕਿ ਆਪਣੀ ਗੰਢੜੀ ਦੋਂਹ ਹੱਥਾਂ ਨਾਲ ਥੰਮ੍ਹ ਲਈ। ਕੁਝ ਮਿਰਚਾਂ ਮਘਦੇ ਚਿੰਗਿਆੜਿਆਂ ਵਾਂਗ ਉਹਦੇ ਪੈਰਾਂ 'ਚ ਖਿੰਡ ਗਈਆਂ।

—ਮੈਂ ਤੈਨੂੰ ਕੁਝ ਨੀ ਆਖਦਾ. ਮੌਲਾ ਬੋਲਿਆ—ਕੁਝ ਨੀ ਆਖਾਂਗਾ ਤੈਨੂੰ।

—ਮੈਂ ਕੋਈ ਡਰ ਕੇ ਥੋਹੜੇ ਰੁਕੀ ਆਂ! ਡਰਨ ਮੇਰੇ ਦੁਸ਼ਮਣ!

ਮੌਲਾ ਰੁਕ ਗਿਆ। ਫਿਰ ਹੌਲੀ ਹੌਲੀ ਉਹਦੇ ਕੋਲ ਆ ਬੋਲਿਆ—ਬੱਸ ਏਨਾ ਦੱਸਦੇ ਤੂੰ ਹੈਂ ਕੌਣ?—ਕੌਣ ਏਂ ਤੂੰ?

ਮੁਟਿਆਰ ਜ਼ਰਾ ਕੁ ਮੁਸਕਾ ਪਈ।

ਪਿਛੋਂ ਕਿਸੇ ਬੁੱਢੀ ਦੀ ਵਾਜ ਆਈ—ਏਹ ਰੰਗੇ ਦੇ ਛੋਟੇ ਮੁੰਡੇ ਦੀ ਮੰਗੇਤਰ ਰਾਜੋ ਐ, ਮੌਲਾ ਬਖ਼ਸ਼!

ਮੌਲਾ ਅੱਖਾਂ ਪਾੜ ਪਾੜ ਰਾਜੋ ਵਲ ਤੱਕਣ ਲਗਿਆ! ਉਹਨੂੰ ਰਾਜੋ ਕੋਲ ਰੰਗਾ ਅਤੇ ਉਹਦਾ ਸਾਰਾ ਖ਼ਾਨਦਾਨ ਖਲੋਤਾ ਵਿਖਾਈ ਦਿੱਤਾ। ਉਹਦਾ ਹੱਥ ਇਕ ਦਮ ਡੱਬ ਤੱਕ ਗਿਆ, ਪਰ ਫਿਰ ਰੱਸੇ ਵਾਂਗ ਲਮਕ ਗਿਆ। ਰਾਜੋ ਮੁੜੀ ਤੇ ਬੜੀ ਅਡੋਲਤਾ ਨਾਲ ਤੁਰਨ ਲੱਗੀ।

ਮੌਲੇ ਨੇ ਡਾਂਗ ਪਾਸੇ ਸੁੱਟ ਆਖਿਆ—ਠਹਿਰੀਂ ਰਾਜੋ, ਆਹ ਆਪਣੀਆਂ ਮਿਰਚਾਂ

ਲੈਂਦੀ ਜਾ।

ਰਾਜੋ ਰੁਕ ਗਈ। ਮੌਲੇ ਨੇ ਝੁਕ ਕੇ ਇਕ ਇਕ ਮਿਰਚ ਚੁਗ ਲਈ। ਫਿਰ ਆਪਣੇ ਹੱਥਾਂ ਨਾਲ ਰਾਜੋ ਦੀ ਗੰਢੜੀ ਵਿਚ ਪਾਉਂਦਾ ਬੋਲਿਆ—ਤੈਨੂੰ ਮੇਰੇ 'ਤੇ ਤਰਸ ਆਇਆ ਸੀ ਨਾ, ਰਾਜੋ ?

ਪਰ ਰਾਜੋ ਇਕ ਦਮ ਗੰਭੀਰ ਹੋ ਗਈ ਤੇ ਆਪਣੇ ਰਾਹ ਤੁਰ ਪਈ। ਮੌਲਾ ਵੀ ਮੁੜ ਗਿਆ। ਹਾਲੀਂ ਕੁਝ ਦੂਰ ਹੀ ਗਿਆ ਸੀ ਕਿ ਉਸੇ ਬੁੱਢੀ ਨੇ ਹਾਕ ਮਾਰੀ—ਇਹ ਤੇਰੀ ਡਾਂਗ ਤਾਂ ਏਥੇ ਈ ਰਹਿ ਗਈ, ਮੌਲਾ ਬਖ਼ਸ਼ !

ਮੌਲੇ ਨੇ ਪਰਤ ਕੇ ਆਪਣੀ ਡਾਂਗ ਚੁੱਕੀ ਤੇ ਬੁੱਢੀ ਨੂੰ ਪੁੱਛਣ ਲੱਗਿਆ—ਮਾਸੀ, ਇਹ ਕੁੜੀ ਰਾਜੋ ਏਥੋਂ ਦੀ ਈ ਰਹਿਣ ਵਾਲੀ ਐ ? ਮੈਂ ਤਾਂ ਏਹਨੂੰ ਕਦੀ ਵੇਖਿਆ ਨੀ।

—ਏਥੋਂ ਦੀ ਹੈ ਵੀ ਪੁੱਤਰ ਤੇ ਨਹੀਂ ਵੀ, ਬੁੱਢੀ ਨੇ ਦੱਸਿਆ, ਏਹਦੇ ਬਾਪ ਨੇ ਲਾਮ 'ਚ ਦੋਵੇਂ ਪੁੱਤਰ ਮਰਨ ਪਿਛੋਂ ਜਦੋਂ ਵੇਖਿਆ ਕਿ ਹਰ ਰੋਜ਼ ਹਲ ਪੰਜਾਲੀ ਚੁੱਕ ਏਨੀ ਦੂਰ ਖੇਤਾਂ 'ਚ ਨਹੀਂ ਜਾ ਸਕਦਾ ਤਾਂ ਪਿੰਡ ਵਾਲੇ ਘਰ ਦੀ ਛੱਤ ਉਧੇੜ ਏਥੋਂ ਦੋ ਢਾਈ ਕੋਹ ਇਕ ਢੋਕ ਬਣਾ ਲਈ। ਉਥੇ ਈ ਰਾਜੋ ਆਪਣੇ ਬਾਪ ਕੋਲ ਰਹਿੰਦੀ ਐ। ਦੂਜੇ ਚੌਥੇ ਪਿੰਡ 'ਚ ਸੌਦਾ ਪੱਤਾ ਖ਼ਰੀਦਣ ਆ ਜਾਂਦੀ ਐ ਤੇ ਬੱਸ।

ਮੌਲਾ ਜਵਾਬ ਵਿਚ ਸਿਰਫ਼ 'ਹੂੰ' ਆਖ ਵਾਪਸ ਤੁਰ ਗਿਆ। ਪਰ ਸਾਰੇ ਪਿੰਡ 'ਚ ਇਹ ਖ਼ਬਰ ਹਨੇਰੀ ਵਾਂਗ ਘੁੰਮ ਗਈ ਕਿ ਅੱਜ ਮੌਲਾ ਆਪਣੀ ਡਾਂਗ ਇਕ ਥਾਂ ਰਖ ਕੇ ਭੁੱਲ ਗਿਆ। ਗੱਲਾਂ ਗੱਲਾਂ 'ਚ ਰਾਜੋ ਦਾ ਵੀ ਇਕ ਦੋ ਵਾਰ ਨਾਂ ਆਇਆ ਪਰ ਫਿਰ ਦੱਬ ਗਿਆ। ਰੰਗੇ ਦੇ ਘਰਾਣੇ ਤੇ ਮੌਲੇ ਵਿਚਕਾਰ ਸਿਰਫ਼ ਗੰਡਾਸੇ ਦਾ ਹੀ ਰਿਸ਼ਤਾ ਸੀ ਨਾ, ਤੇ ਰਾਜੋ ਰੰਗੇ ਦੇ ਹੀ ਮੁੰਡੇ ਦੀ ਮੰਗੇਤਰ ਸੀ, ਤੇ ਆਪਣੀ ਜਾਨ ਕੀਹਨੂੰ ਪਿਆਰੀ ਨਹੀਂ ਹੁੰਦੀ ?

ਇਸ ਘਟਨਾ ਪਿਛੋਂ ਮੌਲਾ ਗਲੀਆਂ ਵਿਚੋਂ ਗ਼ਾਇਬ ਹੋ ਗਿਆ। ਸਾਰਾ ਦਿਨ ਘਰ ਬੈਠਾ ਵਿਹੜੇ ਦੀ ਮਿੱਟੀ ਖੁਰਚਦਾ ਰਹਿੰਦਾ, ਤੇ ਜੇ ਕਦੀ ਬਾਹਰ ਜਾਂਦਾ ਵੀ ਤਾਂ ਖੇਤਾਂ, ਚਰਾਂਦਾਂ ਵਿਚ ਘੁੰਮ ਫਿਰ ਪਰਤ ਆਉਂਦਾ। ਮਾਂ ਉਹਦੇ ਵਤੀਰੇ 'ਤੇ ਹੈਰਾਨ ਹੋਈ ਤੇ ਹੈਰਾਨੀ ਤੀਕ ਹੀ ਸੀਮਿਤ ਰਹੀ। ਉਹਨੂੰ ਪਤਾ ਸੀ ਕਿ ਉਹਦੇ ਸਿਰ ਉਤੇ ਬਹੁਤ ਸਾਰੇ ਖ਼ੂਨ ਸਵਾਰ ਹਨ—ਉਹ ਵੀ ਜਿਹੜੇ ਕਰ ਦਿਤੇ ਗਏ ਤੇ ਉਹ ਵੀ ਜਿਹੜੇ ਹਾਲੀਂ ਕੀਤੇ ਨਹੀਂ ਜਾ ਸਕੇ।

ਇਹ ਰੋਜ਼ਿਆਂ ਦੇ ਦਿਨ ਸਨ। ਢੋਲ ਪਿੱਟ ਪਿੱਟ ਚੁੱਪ ਹੋ ਗਏ ਸਨ। ਘਰਾਂ ਵਿਚ ਸਰਘੀ ਦੀਆਂ ਤਿਆਰੀਆਂ ਹੋ ਰਹੀਆਂ ਸਨ। ਚਾਟੀਆਂ ਵਿਚ ਮਧਾਣੀਆਂ ਤੇ ਤਵਿਆਂ 'ਤੇ ਰੋਟੀਆਂ ਦੀਆਂ ਆਵਾਜ਼ਾਂ ਮੰਦਰਾਂ ਦੀਆਂ ਘੰਟੀਆਂ ਵਾਂਗ ਪ੍ਰਭਾਵਸ਼ਾਲੀ ਲੱਗ ਰਹੀਆਂ ਸਨ। ਮੌਲੇ ਦੀ ਮਾਂ ਵੀ ਚੁਲ੍ਹਾ ਤਪਾਈ ਬੈਠੀ ਸੀ ਤੇ ਮੌਲਾ ਕੋਠੇ 'ਤੇ ਪਿਆ ਅਸਮਾਨ ਨੂੰ ਘੂਰ ਰਿਹਾ ਸੀ। ਇਕਦਮ ਕਿਸੇ ਗਲੀ 'ਚ ਸ਼ੋਰ ਮੱਚ ਗਿਆ। ਮੌਲੇ ਨੇ ਫ਼ੌਰਨ ਡਾਂਗ 'ਤੇ ਗੰਡਾਸਾ ਚੜ੍ਹਾਇਆ ਤੇ ਕੋਠੇ ਤੋਂ ਉਤਰ ਗਲੀ ਵਿਚ ਨੱਸ ਗਿਆ। ਹਰ ਪਾਸਿਓਂ ਲਾਲਟਣਾਂ ਨਿਕਲ ਆਈਆਂ ਸਨ ਤੇ ਸ਼ੋਰ ਵਧਦਾ ਜਾ ਰਿਹਾ ਸੀ। ਉਥੇ ਪੁੱਜ ਮੌਲੇ ਨੂੰ ਪਤਾ ਲਗਿਆ ਕਿ ਤਿੰਨ

ਮੁਸਾਫਰ ਬਰਛੀਆਂ ਨਾਲ ਲੈਸ ਬਹੁਤ ਸਾਰੇ ਬਲਦ ਤੇ ਗਊਆਂ ਮੱਝਾਂ ਹਿੱਕੀ ਜਾ ਰਹੇ ਸਨ ਕਿ ਚੌਕੀਦਾਰ ਨੇ ਉਹਨਾਂ ਨੂੰ ਟੋਕਿਆ ਤਾਂ ਜਵਾਬ ਵਿਚ ਉਹਨਾਂ ਚੌਕੀਦਾਰ ਨੂੰ ਗਾਲ੍ਹਾਂ ਕੱਢੀਆਂ ਤੇ ਆਖਿਆ—ਇਹ ਮਾਲ ਚੌਧਰੀ ਮੁਜ਼ਫ਼ਰ ਇਲਾਹੀ ਦਾ ਹੈ। ਇਹ ਤਾਂ ਖ਼ੈਰ ਇਕ ਘਟੀਆ ਜਿਹੇ ਪਿੰਡ ਦੀ ਗਲੀ ਹੈ, ਚੌਧਰੀ ਦਾ ਮਾਲ ਤਾਂ ਜੇ ਲਾਹੌਰ ਦੀ ਠੰਢੀ ਸੜਕ ਉਤੋਂ ਵੀ ਲੰਘਦਾ ਹੋਵੇ ਤਾਂ ਕੋਈ ਉਫ਼ ਤੱਕ ਨਾ ਕਰੇ!

ਮੌਲੇ ਨੂੰ ਇੰਞ ਜਾਪਿਆ ਜਿਵੇਂ ਚੌਧਰੀ ਆਪ ਪਿੰਡ ਦੀ ਇਸ ਗਲੀ ਵਿਚ ਉਹਦਾ ਗੰਡਾਸਾ ਖੋਹਣ ਆਇਆ ਹੋਵੇ। ਉਹ ਕੜਕਿਆ—ਚੋਰੀ ਦਾ ਮਾਲ ਮੇਰੇ ਪਿੰਡ ਵਿਚੋਂ ਦੀ ਨਹੀਂ ਲੰਘ ਸਕਦਾ, ਭਾਵੇਂ ਇਹ ਚੌਧਰੀ ਮੁਜ਼ੱਫ਼ਰ ਦਾ ਹੋਵੇ ਭਾਵੇਂ ਲਾਟ ਸਾਹਿਬ ਦਾ। ਮਾਲ ਛੱਡ ਕੇ ਚੁੱਪ ਚਾਪ ਆਪਣੀ ਰਾਹ ਫੜੋ ਤੇ ਆਪਣੀ ਜਾਨ ਦੇ ਦੁਸ਼ਮਣ ਨਾ ਬਣੋ। ਉਹਨੇ ਡਾਂਗ ਨੀਵੀਂ ਕਰ ਕੇ ਗੰਡਾਸੇ ਨੂੰ ਲਾਲਟਣਾਂ ਦੀ ਰੋਸ਼ਨੀ ਵਿਚ ਚਮਕਾਇਆ... ਜਾਓ!

ਮੌਲਾ ਘੇਰੇ ਹੋਏ ਡੰਗਰਾਂ ਨੂੰ ਇਕ ਪਾਸੇ ਹਿੱਕਣ ਲਗਿਆ—ਜਾ ਕੇ ਆਪਣੇ ਚੌਧਰੀ ਨੂੰ ਆਖ ਦੇਣਾ ਕਿ ਮੌਲੇ ਗੰਡਾਸੇ ਵਾਲੇ ਨੇ ਤੈਨੂੰ ਸਲਾਮ ਭੇਜਿਆ ਏ। ਤੇ ਹੁਣ ਜਾਓ ਆਪਣਾ ਕੰਮ ਕਰੋ!

ਮੁਸਾਫ਼ਰਾਂ ਨੇ ਜਦੋਂ ਮੌਲੇ ਦੇ ਨਾਲ ਸਾਰੇ ਲੋਕਾਂ ਦੇ ਤੌਰ ਬਦਲੇ ਵੇਖੇ ਤਾਂ ਚੁੱਪ ਚਾਪ ਖਿਸਕ ਗਏ। ਮੌਲਾ ਸਾਰੇ ਡੰਗਰਾਂ ਨੂੰ ਆਪਣੇ ਘਰ ਲੈ ਆਇਆ, ਤੇ ਸਰਘੀ ਖਾਂਦਿਆਂ ਮਾਂ ਨੂੰ ਕਹਿਣ ਲਗਿਆ—ਮਾਂ, ਇਹ ਸਾਰੇ ਬੇਜ਼ੁਬਾਨ ਆਪਣੇ ਮਹਿਮਾਨ ਨੇ। ਇਹਨਾਂ ਦੇ ਮਾਲਕ ਪਰਸੋਂ ਕੁ ਤੱਕ ਆ ਨਿਕਲਣਗੇ ਕਿਤੋਂ—ਤੇ ਪਿੰਡ ਦੀ ਇਜ਼ਤ ਮੇਰੀ ਇਜ਼ਤ ਏ, ਮਾਂ!...

ਮਾਲਕ ਦੂਜੇ ਹੀ ਦਿਨ ਦੁਪਹਿਰ ਵੇਲੇ ਆ ਪੁੱਜੇ। ਇਹ ਗ਼ਰੀਬ ਕਿਸਾਨ ਤੇ ਮੁਜ਼ਾਰੇ ਕੋਹਾਂ ਪੈਂਡੇ ਮਾਰ, ਖੋਜੀਆਂ ਦੇ ਤਰਲੇ ਕਰਦਿਆਂ ਇਥੋਂ ਤੀਕ ਪੁੱਜੇ ਸਨ ਤੇ ਸੋਚਦੇ ਆਏ ਸਨ ਕਿ ਜੇ ਉਹਨਾਂ ਦਾ ਮਾਲ ਚੌਧਰੀ ਦੇ ਅਸਰ ਵਾਲੇ ਹਲਕੇ ਵਿਚ ਪੁੱਜ ਗਿਆ ਤਾਂ ਫਿਰ ਕੀ ਬਣੇਗਾ? ਤੇ ਜਦੋਂ ਮੌਲਾ ਉਹਨਾਂ ਦਾ ਮਾਲ ਉਹਨਾਂ ਨੂੰ ਸੰਭਾਲ ਰਿਹਾ ਸੀ ਤਾਂ ਸਾਰਾ ਪਿੰਡ ਬਾਹਰ ਗਲੀ ਵਿਚ ਆ ਜੁੜਿਆ ਸੀ—ਇਸ ਭੀੜ 'ਚ ਰਾਜੋ ਵੀ ਖਲੋਤੀ ਸੀ। ਉਹਨੇ ਸਿਰ ਉਤੇ ਇੰਨੂੰ ਬਣਾ ਇਕ ਮਿੱਟੀ ਦਾ ਭਾਂਡਾ ਚੁਕਿਆ ਹੋਇਆ ਸੀ। ਫਿਰ ਜਦੋਂ ਖਿੰਡ ਰਹੇ ਲੋਕਾਂ 'ਚੋਂ ਰਾਜੋ ਮੌਲੇ ਕੋਲੋਂ ਦੀ ਲੰਘਣ ਲੱਗੀ ਤਾਂ ਮੌਲੇ ਨੇ ਆਖਿਆ—ਅੱਜ ਬੜੇ ਦਿਨਾਂ ਪਿਛੋਂ ਪਿੰਡ ਆਈ ਏਂ, ਰਾਜੋ?

—ਕਿਉਂ? ਰਾਜੋ ਨੇ ਕੁਝ ਇੰਞ ਆਖਿਆ ਜਿਵੇਂ 'ਮੈਂ ਕਿਸੇ ਤੋਂ ਡਰਦੀ ਥੋਹੜੋ ਆਂ' ਦਾ ਪ੍ਰਭਾਵ ਪੈਦਾ ਕਰਨਾ ਚਾਹੁੰਦੀ ਹੋਵੇ—ਮੈਂ ਤਾਂ ਕਲ੍ਹ ਵੀ ਆਈ ਸਾਂ, ਪਰਸੋਂ ਵੀ ਤੇ ਚੌਥੇ ਵੀ। ਚੌਥੇ ਗੰਢੇ ਲਸਣ ਲੈਣ ਆਈ ਸਾਂ, ਪਰਸੋਂ ਅੱਬਾ ਨੂੰ ਹਕੀਮ ਕੋਲ ਲਿਆਈ ਸਾਂ, ਕਲ੍ਹ ਉਂਞ ਹੀ, ਤੇ ਅੱਜ ਘਿਓ ਵੇਚਣ।

—ਕਲ੍ਹ ਉਂਞ ਈ ਕਿਉਂ ਆਈ ਸੈਂ? ਮੌਲੇ ਨੇ ਬੜੇ ਸ਼ੌਕ ਨਾਲ ਪੁਛਿਆ।

—ਉਂਞ ਹੀ। ਬੱਸ ਜੀਅ ਕੀਤਾ ਆ ਗਈ। ਸਹੇਲੀਆਂ ਨੂੰ ਮਿਲੀ ਤੇ ਚਲੀ ਗਈ। ਕਿਉਂ?

—ਉਂਝ ਹੀ—ਮੌਲੇ ਨੇ ਬੁਝ ਕੇ ਆਖਿਆ। ਫਿਰ ਇਕਦਮ ਉਹਨੂੰ ਇਕ ਖ਼ਿਆਲ ਆਇਆ—ਇਹ ਘਿਓ ਵੇਚੇਂਗੀ ?

—ਹਾਂ, ਵੇਚਣਾ ਤਾਂ ਹੈ। ਪਰ ਤੈਨੂੰ ਨਹੀਂ ਵੇਚਾਂਗੀ।

—ਕਿਉਂ ?

—ਤੇਰੇ ਹੱਥਾਂ ਉਤੇ ਮੇਰੇ ਰਿਸ਼ਤੇਦਾਰਾਂ ਦਾ ਖ਼ੂਨ ਐ।

ਮੌਲੇ ਨੂੰ ਇਕਦਮ ਖ਼ਿਆਲ ਆਇਆ ਕਿ ਉਹ ਆਪਣੀ ਡਾਂਗ ਦਲਾਨ ਵਿਚ ਅਤੇ ਗੰਡਾਸਾ ਸਿਰਹਾਣੇ ਹੇਠ ਭੁੱਲ ਆਇਆ ਹੈ। ਉਹਦੇ ਹੱਥਾਂ 'ਤੇ ਜਲੂਣ ਜਿਹੀ ਹੋਣ ਲੱਗੀ। ਉਹਨੇ ਇਕ ਕੰਕਰ ਚੁਕਿਆ ਤੇ ਹੱਥਾਂ ਵਿਚ ਮਲਣ ਲੱਗ ਪਿਆ।

ਰਾਜੋ ਪਰਤਣ ਲੱਗੀ ਤਾਂ ਮੌਲਾ ਬੋਲਿਆ—ਵੇਖ ਰਾਜੋ, ਮੇਰੇ ਹੱਥਾਂ 'ਤੇ ਤਾਂ ਖ਼ੂਨ ਹੈ ਹੀ, ਤੇ ਇਹਨਾਂ 'ਤੇ ਪਤਾ ਨੀ ਅਜੇ ਕਿੰਨਾ ਖ਼ੂਨ ਹੋਰ ਚੜ੍ਹੇਗਾ। ਪਰ ਤੂੰ ਘਿਓ ਵੇਚਣੈ ਤੇ ਅਸੀਂ ਖ਼ਰੀਦਣੈ। ਮੇਰੇ ਹੱਥ ਨਾ ਸਹੀ ਮੇਰੀ ਮਾਂ ਦੇ ਹੱਥ ਵੇਚਦੇ।

ਰਾਜੋ ਕੁੱਝ ਸੋਚ ਕੇ ਬੋਲੀ—ਚੱਲ...ਆ।

ਮੌਲਾ ਅੱਗੇ ਅੱਗੇ ਤੁਰਨ ਲੱਗਿਆ। ਜਾਂਦਿਆਂ ਜਾਂਦਿਆਂ ਉਹਨੂੰ ਵਹਿਮ ਜਿਹਾ ਹੋਇਆ ਜਿਵੇਂ ਰਾਜੋ ਉਹਦੀ ਪਿੱਠ 'ਤੇ ਪੱਟਾਂ ਨੂੰ ਘੂਰ ਰਹੀ ਹੈ। ਇਕਦਮ ਉਹਨੇ ਮੁੜ ਕੇ ਵੇਖਿਆ। ਰਾਜੋ ਗਲੀ ਵਿਚ ਚੁਗਦੇ ਚੂਚਿਆਂ ਨੂੰ ਬੜੇ ਗਹੁ ਨਾਲ ਵੇਖਦੀ ਆ ਰਹੀ ਸੀ। ਉਹ ਫ਼ੌਰਨ ਬੋਲਿਆ—ਇਹ ਚੂਚੇ ਮੇਰੇ ਨੇ।

—ਹੋਣ ਗੇ, ਰਾਜੋ ਬੋਲੀ।

ਵਿਹੜੇ ਵਿਚ ਆ ਮੌਲਾ ਬੋਲਿਆ—ਮਾਂ, ਇਹ ਸਾਰਾ ਘਿਓ ਖ਼ਰੀਦ ਲੈ। ਮੇਰੇ ਮਹਿਮਾਨ ਆਉਣ ਵਾਲੇ ਨੇ ਕੁਝ ਦਿਨਾਂ ਤਾਈਂ...

ਰਾਜੋ ਨੇ ਭਾਂਡਾ ਉਤਾਰ ਉਹਦੇ ਮੂੰਹੋਂ ਕਪੜਾ ਖੋਲ੍ਹਿਆ ਤਾਕਿ ਬੁੱਢੀ ਸੁੰਘ ਲਵੇ। ਪਰ ਉਹ ਅੰਦਰ ਚਲੀ ਗਈ ਸੀ ਤੱਕੜੀ ਵੱਟਾ ਲੈਣ ਤੇ ਮੌਲੇ ਨੇ ਵੇਖਿਆ ਕਿ ਰਾਜੋ ਦੇ ਕੰਨਾਂ ਉਤੇ ਸੁਨਹਿਰੀ ਜ਼ੁਲਫ਼ਾਂ ਪਲਮ ਰਹੀਆਂ ਹਨ, ਤੇ ਉਹਦੀਆਂ ਪਲਕਾਂ ਇੰਝ ਕਮਾਣਾਂ ਵਾਂਗ ਮੁੜੀਆਂ ਹੋਈਆਂ ਹਨ ਕਿ ਉਠਦਿਆਂ ਹੀ ਉਹਦੇ ਭਰਵੱਟਿਆਂ ਨੂੰ ਚੁੰਮ ਲੈਣਗੀਆਂ—ਪਲਕਾਂ 'ਤੇ ਧੂੜ ਦੇ ਕਿਣਕੇ ਹਨ ਅਤੇ ਨੱਕ 'ਤੇ ਮੁੜ੍ਹਕੇ ਦੇ ਨਿੱਕੇ ਨਿੱਕੇ ਸੂਈ ਦੀ ਨੋਕ ਵਰਗੇ ਤੁਪਕੇ ਚਮਕ ਰਹੇ ਹਨ। ਜਾਪਦਾ ਸੀ ਜਿਵੇਂ ਉਹ ਘਿਓ ਦੀ ਥਾਂ ਗੁਲਾਬ ਸੁੰਘ ਰਹੀ ਹੋਵੇ। ਉਹਦੇ ਉਪਰਲੇ ਬੁਲ੍ਹ ਦੀ ਸੋਹਲ ਗੁਲਾਈ 'ਤੇ ਟਿਕੇ ਮੁੜ੍ਹਕੇ ਦੇ ਮੋਤੀ ਤੁਰਨ ਦਾ ਨਾਂ ਨਹੀਂ ਸਨ ਲੈ ਰਹੇ। ਠੋਡੀ ਅਤੇ ਹੇਠਲੇ ਬੁਲ੍ਹ ਵਿਚਕਾਰ ਇਕ ਤਿਣ ਕੁਝ ਇੰਝ ਵਖਰਾ ਵਖਰਾ ਜਾਪ ਰਿਹਾ ਹੈ ਜਿਵੇਂ ਫੂਕ ਮਾਰਦਿਆਂ ਹੀ ਉੱਡ ਜਾਵੇਗਾ। ਕੰਨਾਂ 'ਚ ਚਾਂਦੀ ਦੇ ਬੁੰਦੇ ਅੰਗੂਰ-ਗੁੱਛਿਆਂ ਵਾਂਗ ਪਲਮ ਰਹੇ ਜੀਹਨਾਂ 'ਚ ਉਹਦੀ ਇਕ ਸੁਨਹਿਰੀ ਲਿਟ ਬੁਰੀ ਤਰ੍ਹਾਂ ਉਲਝੀ ਹੋਈ ਹੈ। ਮੌਲੇ ਗੰਡਾਸੇ ਵਾਲੇ ਦਾ ਜੀਅ ਕੀਤਾ ਕਿ ਉਹ ਪੋਲਿਆਂ ਪੋਲਿਆਂ ਇਸ ਲਿਟ ਨੂੰ ਛੁਡਾ ਰਾਜੋ ਦੇ ਕੰਨ ਪਿਛੇ ਟੰਗ ਦੇਵੇ, ਜਾਂ ਛੁਡਾ ਕੇ ਉਂਝ ਹੀ ਛੱਡ ਦੇਵੇ, ਜਾਂ ਆਪਣੀ ਹਥੇਲੀ 'ਤੇ ਖਿਲਾਰ ਉਹਦਾ ਇਕ ਇਕ ਵਾਲ ਗਿਣੇ, ਜਾਂ...

ਮਾਂ ਤੱਕੜੀ ਲੈ ਕੇ ਆਈ ਤਾਂ ਰਾਜੋ ਕਹਿਣ ਲੱਗੀ—ਪਹਿਲਾਂ ਵੇਖ ਲੈ ਮਾਸੀ,

ਰਗੜ ਕੇ ਸੁਘ ਲੈ । ਅੱਜ ਸਵੇਰੇ ਹੀ ਤਾਜ਼ਾ ਮੱਖਣ ਗਰਮ ਕੀਤਾ ਸੀ—ਪਰ ਸੁੰਘ ਲੈ ਪਹਿਲਾਂ...

—ਨਾ ਧੀਏ ! ਮੈਂ ਤਾਂ ਨੀ ਸੁੰਘਦੀ, ਮਾਂ ਬੋਲੀ, ਮੇਰਾ ਤਾਂ ਰੋਜ਼ਾ ਟੁੱਟ ਜਾਵੇਗਾ । ਫ਼ਿਰ ਉਹ ਰਾਜੋ ਨੂੰ ਘੂਰ ਘੂਰ ਵੇਖਣ ਲੱਗੀ, ਤੇ ਕੁਝ ਚਿਰ ਪਿਛੋਂ ਬੋਲੀ—ਤੂੰ ਗ਼ੁਲਾਮ ਅਲੀ ਦੀ ਧੀ ਤਾਂ ਨੀ ?

—ਹਾਂ ।

—ਤਾਂ ਫੇਰ ਜਾਹ । ਮਾਂ ਨੇ ਤੱਕੜੀ ਪਾਸੇ ਵਗਾਹ ਮਾਰੀ—ਤੇਰਾ ਹੌਸਲਾ ਕਿਵੇਂ ਪਿਆ ਮੇਰੇ ਘਰ ਪੈਰ ਪਾਉਣ ਦਾ । ਰਿਸ਼ਤਾ ਕਤਲਾਂ ਦਾ ਤੇ ਸੌਦੇ ਘਿਓ ਦੇ ? ਜਾਹ !

ਫਿਰ ਉਹ ਮੌਲੇ ਵਲ ਹੋਈ—ਜੀਹਨਾਂ 'ਤੇ ਗੰਡਾਸਾ ਚਲਾਈਦੈ ਉਹਨਾਂ ਨਾਲ ਘਿਓ ਦਾ ਲੈਣ ਦੇਣ ਨੀ ਹੁੰਦਾ, ਮੇਰੀ ਜਾਨ ! ਇਹ ਗੱਲੇ ਦੀ ਮੰਗੇਤਰ ਐ । ਗੱਲੇ ਦੀ—ਰੰਗੇ ਦੇ ਮੁੰਡੇ ਦੀ।

ਰਾਜੋ ਦਾ ਚਿਹਰਾ ਕੰਨਾਂ ਤੀਕ ਲਾਲ ਹੋ ਗਿਆ । ਉਹ ਛੇਤੀ ਛੇਤੀ ਭਾਂਡੇ ਤੇ ਕਪੜਾ ਬੰਨ੍ਹ ਉਠਦਿਆਂ ਬੋਲੀ—ਤੁਹਾਡੇ ਸੀਨਿਆਂ 'ਚ ਦਿਲ ਨੇ ਕਿ ਖ਼ਸਖ਼ਸ ਦੇ ਦਾਣੇ ?

ਮੌਲੇ ਦੇ ਮੂੰਹ 'ਤੇ ਜਿਵੇਂ ਇਕ ਪਾਸਿਓਂ ਮਾਂ ਨੇ ਤੇ ਦੂਜੇ ਪਾਸਿਓਂ ਰਾਜੋ ਨੇ ਚਪੇੜ ਕੱਢ ਮਾਰੀ ਹੋਵੇ । ਉਹ ਇੰਨਾ ਦੁਖੀ ਹੋਇਆ ਕਿ ਰਾਜੋ ਦੇ ਜਾਣ ਪਿਛੋਂ ਜਲਦੀ ਦੁਪਹਿਰ 'ਚ ਛੱਤ 'ਤੇ ਮੰਜੀ ਡਾਹ ਪੈ ਗਿਆ । ਬਹੁਤ ਦੇਰ ਉਂਝ ਹੀ ਧੁੱਪ 'ਚ ਪਿਆ ਰਿਹਾ ਤੇ ਜਦੋਂ ਉਹਦੀ ਮਾਂ ਉਪਰ ਆਈ ਤਾਂ ਉਹ ਰੋ ਰਿਹਾ ਸੀ ।

—ਤੂੰ ਤਾਂ ਰੋਂਦਾ ਪਿਐਂ, ਮੌਲੇ ? ਮਾਂ ਨੇ ਪੁਛਿਆ ।

ਤੇ ਮੌਲਾ ਬੋਲਿਆ—ਤਾਂ ਕੀ ਹੁਣ ਰੋਵਾਂ ਵੀ ਨਾ, ਮਾਂ !

ਮਾਂ ਚਕਰਾ ਕੇ ਉਹਦੇ ਕੋਲ ਬਹਿ ਗਈ । ਉਹ ਪੁੱਤਰ ਦੇ ਸਵਾਲ ਵਿਚ ਆਪਣੇ ਸਵਾਲਾਂ ਦਾ ਜਵਾਬ ਲਭ ਰਹੀ ਸੀ ।

ਹੁਣ ਮੌਲਾ ਘਰ ਵਿਚ ਵੀ ਨਹੀਂ ਬੈਠਦਾ ਸੀ । ਸਾਰਾ ਦਿਨ ਬੱਸ ਦੇ ਅੱਡੇ 'ਤੇ ਨੂਰੇ ਨਾਈ ਦੀ ਦੁਕਾਨ 'ਤੇ ਪਿਆ ਰਹਿੰਦਾ ਸੀ । ਨੂਰੇ ਨੇ ਅੱਡੇ 'ਤੇ ਚਾਹ ਦੀ ਦੁਕਾਨ ਖੋਲ੍ਹੀ ਹੋਈ ਸੀ । ਆਥਣੇ ਜਦੋਂ ਬੱਸ ਆਉਂਦੀ ਤਾਂ ਸਾਰੇ ਪਿੰਡ ਦੇ ਨੌਜਵਾਨ ਤੇ ਬੱਚੇ ਉਥੇ ਇਕੱਠੇ ਹੋ ਜਾਂਦੇ । ਨੂਰੇ ਦੀ ਚਾਹ ਪੀਂਦੇ ਤੇ ਡਰਾਈਵਰ ਤੋਂ ਸ਼ਹਿਰ ਦੀਆਂ ਖ਼ਬਰਾਂ ਸੁਣਦੇ । ਮੌਲਾ ਉਹਨਾਂ ਤੋਂ ਵੱਖਰਾ ਇਕ ਮੰਜੀ 'ਤੇ ਪਿਆ ਅਸਮਾਨ ਨੂੰ ਘੂਰਦਾ ਰਹਿੰਦਾ । ਲੋਕ ਹੁਣ ਉਹਦੇ ਆਦੀ ਹੋ ਗਏ ਸਨ । ਉਹ ਉਹਦੇ ਕੋਲੋਂ ਹੁੱਕਾ ਵੀ ਚੁੱਕ ਲਿਆਉਂਦੇ, ਪਰ ਕਿਸੇ ਵਿਚ ਉਹਦੀ ਡਾਂਗ ਛੋਹਣ ਜਾਂ ਟੱਪਣ ਦਾ ਹੌਸਲਾ ਨਹੀਂ ਸੀ ਜਿਹੜੀ ਮੰਜੀ ਨਾਲ ਲੱਗੀ ਬੱਸ ਦੇ ਇੰਜਣ ਤਕ ਤਣੀ ਰਹਿੰਦੀ ਸੀ ।

ਫਿਰ ਇਕ ਦਿਨ ਜਦੋਂ ਲਾਰੀ ਆਈ ਤੇ ਮੁਸਾਫ਼ਰ ਉਤਰਨ ਲੱਗੇ ਤਾਂ ਇਕਦਮ ਜਿਵੇਂ ਸਾਰੇ ਅੱਡੇ 'ਚ ਉੱਲੂ ਬੋਲ ਗਿਆ । ਲਾਰੀ ਵਿਚੋਂ ਰੰਗੇ ਦਾ ਮੁੰਡਾ ਉਤਰਿਆ—ਨਾਲ ਚਾਰ ਕੱਦਾਵਰ ਗੱਭਰੂ । ਫਿਰ ਪੰਜੇ ਇਕ ਪਾਸੇ ਹੋ ਕੇ ਗੱਲਾਂ ਕਰਨ ਲੱਗ ਪਏ ।

ਮੌਲੇ ਨੇ ਇਸ ਸੱਨਾਟੇ ਨਾਲ ਕੰਨ ਚੁੱਕੇ ਤੇ ਉੱਠ ਕੇ ਬਹਿ ਗਿਆ । ਉਹਨੇ ਸਾਰੀ

ਭੀੜ ਸਿਮਟ ਕੇ ਨੂਰੇ ਦੀ ਕੰਧ ਨਾਲ ਲੱਗੀ ਵੇਖੀ। ਸਾਹਮਣੇ ਖਲੋਤਾ ਗੱਲਾ ਉਹਦੇ ਵੱਲ ਇਸ਼ਾਰਾ ਕਰ ਰਿਹਾ ਸੀ। ਉਹਨੇ ਫੁਰਤੀ ਨਾਲ ਪੈਰ ਹੇਠਾਂ ਲਮਕਾ ਡਾਂਗ 'ਤੇ ਗੰਡਾਸਾ ਚੜ੍ਹਾਇਆ, ਤੇ ਬੜੇ ਕਣ ਨਾਲ ਬੋਲਿਆ—ਹੁੱਕਾ ਲਿਆ ਨੂਰੇ ! ਤੇ ਪੀਲਾ ਜ਼ਰਦ ਹੋਇਆ ਨੂਰਾ ਹੁੱਕਾ ਉਹਦੇ ਕੋਲ ਰੱਖ ਕੰਬਦਿਆਂ ਦੁਕਾਨ ਅੰਦਰ ਜਾ ਵੜਿਆ।

ਪੰਜ ਆਦਮੀ ਲਾਰੀ ਤੋਂ ਕੁਝ ਦੂਰ ਇਕ ਕਤਾਰ 'ਚ ਖਲੋਤੇ ਘੂਰ ਘੂਰ ਮੌਲੇ ਵਲ ਤੱਕਣ ਲੱਗੇ। ਮੌਲੇ ਨੇ ਬੇਪਰਵਾਹੀ ਨਾਲ ਇਕ ਲੰਮਾ ਕਸ਼ ਖਿੱਚ ਧੂਆਂ ਅਸਮਾਨ ਵਲ ਉਡਾ ਦਿਤਾ।

—ਮੌਲੇ ! ਗੱਲਾ ਲਲਕਾਰਿਆ।

—ਬੋਲ ! ਐਤਕੀਂ ਮੌਲੇ ਨੇ ਧੂਆਂ ਗੱਲੇ ਵਲ ਛੱਡਿਆ।

—ਅਸੀਂ ਤੈਨੂੰ ਕੁਝ ਆਖਣ ਆਏ ਆਂ।

—ਕਹੋ, ਕਹੋ !

—ਗੰਡਾਸਾ ਪਾਸੇ ਰਖਦੇ—ਅਸੀਂ ਵੀ ਖ਼ਾਲੀ ਹੱਥ ਆਂ।

—ਲਓ, ਮੌਲੇ ਨੇ ਡਾਂਗ ਪਰ੍ਹਾਂ ਵਗਾਹ ਮਾਰੀ।

ਪੰਜੇ ਹੌਲੀ ਹੌਲੀ ਉਹਦੇ ਵਲ ਵਧਣ ਲੱਗੇ।

ਸਾਰੇ ਲੋਕ ਜਿਵੇਂ ਕੰਧ ਨਾਲ ਚਿੰਬੜ ਗਏ। ਬੱਚੇ ਬਹੁਤ ਪਿੱਛੇ ਹਟ ਘੁਮਿਆਰਾਂ ਦੇ ਆਵੇ 'ਤੇ ਚੜ੍ਹ ਗਏ ਸਨ।

—ਕੀ ਗੱਲ ਐ ? ਮੌਲੇ ਨੇ ਗੱਲੇ ਨੂੰ ਪੁੱਛਿਆ।

ਗੱਲਾ ਉਹਦੇ ਸਿਰ 'ਤੇ ਆ ਬੋਲਿਆ—ਤੂੰ ਚੌਧਰੀ ਮੁਜ਼ੱਫ਼ਰ ਦਾ ਮਾਲ ਰੋਕਿਆ ਸੀ ?

—ਹਾਂ, ਮੌਲੇ ਨੇ ਬੜੇ ਠਰ੍ਹੰਮੇ ਨਾਲ ਆਖਿਆ—ਫੇਰ ?

ਗੱਲੇ ਨੇ ਤਿਰਛੀਆਂ ਨਜ਼ਰਾਂ ਨਾਲ ਆਪਣੇ ਸਾਥੀਆਂ ਵਲ ਤੱਕਿਆ ਤੇ ਗਲਾ ਸਾਫ਼ ਕਰਦਿਆਂ ਬੋਲਿਆ—ਚੌਧਰੀ ਨੇ ਇਹਦਾ ਇਨਾਮ ਘਲਾਇਐ ਤੈਨੂੰ, ਤੇ ਆਖਿਐ ਕਿ ਇਹ ਇਨਾਮ ਅਸੀਂ ਤੈਨੂੰ ਸਾਰੇ ਪਿੰਡ ਸਾਹਮਣੇ ਤੇਰੇ ਹਵਾਲੇ ਕਰੀਏ।

—ਇਨਾਮ ? ਮੌਲੇ ਨੇ ਹੈਰਾਨੀ ਨਾਲ ਆਖਿਆ—ਆਖ਼ਰ ਗੱਲ ਕੀ ਐ ?

ਗੱਲੇ ਨੇ ਵੱਟ ਕੇ ਚਪੇੜ ਉਹਦੇ ਮੂੰਹ 'ਤੇ ਜੜੀ ਤੇ ਬਿਜਲੀ ਵਾਂਗ ਪਿਛਾਂਹ ਹਟਦਿਆਂ ਬੋਲਿਆ—ਇਹ ਗੱਲ ਐ !

ਤੜਫਦੇ ਮੌਲੇ ਨੇ ਡਾਂਗ ਚੁੱਕ ਲਈ। ਡੁਬਦੇ ਸੂਰਜ ਦੀ ਲਾਲੀ ਵਿਚ ਗੰਡਾਸਾ ਚਿੰਗਿਆੜੇ ਵਾਂਗ ਚਮਕਿਆ। ਪੰਜੇ ਆਦਮੀ ਗ਼ੈਰ ਮਨੁੱਖੀ ਤੇਜ਼ੀ ਨਾਲ ਨੱਸ ਪਏ—ਪਰ ਗੱਲਾ ਬੱਸ ਦੇ ਪਰਲੇ ਪਾਸੇ ਕੰਕਰਾਂ 'ਤੇ ਤਿਲ੍ਹਕ ਡਿਗ ਪਿਆ, ਉਡਿਆ ਆਉਂਦਾ ਮੌਲਾ ਰੁਕਿਆ, ਉਠਿਆ ਹੋਇਆ ਗੰਡਾਸਾ ਝੁਕਿਆ ਤੇ ਜਿਹੜੇ ਜ਼ਾਵੀਏ 'ਤੇ ਝੁਕਿਆ ਸੀ ਉਥੇ ਹੀ ਝੁਕਿਆ ਰਹਿ ਗਿਆ।

ਚੁੱਪ ਚਾਪ ਲੋਕ ਕੰਧ ਨਾਲੋਂ ਹਟ ਅਗਾਂਹ ਆ ਰਹੇ ਸਨ। ਬੱਚੇ ਵੀ ਆਵੇ ਦੀ ਸੁਆਹ ਉਡਾਉਂਦੇ ਭੱਜ ਆਏ। ਨੂਰਾ ਦੁਕਾਨ ਤੋਂ ਬਾਹਰ ਆ ਗਿਆ।

ਗੱਲੇ ਨੇ ਆਪਣੀਆਂ ਉਂਗਲਾਂ ਤੇ ਪੰਜੇ ਇੰਝ ਧਰਤੀ ਵਿਚ ਗੱਡੇ ਹੋਏ ਸਨ ਜਿਵੇਂ ਪਤਾਲ ਵਿਚ ਲੱਥ ਜਾਏਗਾ—ਤੇ ਫਿਰ ਘੜੀ ਦੀ ਘੜੀ ਬੇਹਿਸ ਹੋਇਆ ਮੌਲਾ ਮੁੜ ਹਰਕਤ ਵਿਚ ਆ ਅਗਾਂਹ ਵਧਿਆ। ਡਾਂਗ ਦੂਰ ਦੁਕਾਨ ਵਲ ਵਗਾਹ ਮਾਰੀ ਅਤੇ ਗੱਲੇ ਨੂੰ ਬਾਹੋਂ ਫੜ ਉਠਾਂਦਿਆਂ ਬੜੀ ਨਰਮੀ ਨਾਲ ਬੋਲਿਆ— ਚੌਧਰੀ ਨੂੰ ਮੇਰਾ ਸਲਾਮ ਦੇਵੀਂ ਤੇ ਆਖੀਂ ਇਨਾਮ ਮਿਲ ਗਿਐ—ਰਸੀਦ ਮੈਂ ਆਪ ਪੁਚਾਉਣ ਆਵਾਂਗਾ।

ਫਿਰ ਉਹਨੇ ਹੌਲੀ ਹੌਲੀ ਗੱਲੇ ਦੇ ਕੱਪੜੇ ਝਾੜੇ। ਉਹਦੇ ਡਿੱਗੇ ਹੋਏ ਤੁਰਲੇ ਨੂੰ ਸਿਧਿਆਂ ਕੀਤਾ ਤੇ ਕਹਿਣ ਲਗਿਆ—ਰਸੀਦ ਤਾਂ ਖ਼ੈਰ ਮੈਂ ਤੈਨੂੰ ਵੀ ਦੇ ਦਿੰਦਾ। ਪਰ ਤੂੰ ਤਾਂ ਲਾੜਾ ਬਣਨੈ ਅਜੇ—ਏਸ ਲਈ ਜਾਹ, ਆਪਣਾ ਕੰਮ ਕਰ।

ਗੱਲਾ ਸਿਰ ਝੁਕਾਈ ਹੌਲੀ ਹੌਲੀ ਗਲੀ ਵਿਚ ਮੁੜ ਗਿਆ—ਮੌਲਾ ਹੌਲੀ ਹੌਲੀ ਮੰਜੀ ਵਲ ਵਧਣ ਲੱਗਿਆ ਤੇ ਲੋਕ ਉਸੇ ਰਫ਼ਤਾਰ ਨਾਲ ਪਿਛਾਂਹ ਹਟਣ ਲੱਗੇ। ਜਦੋਂ ਉਹ ਮੰਜੀ 'ਤੇ ਬੈਠਣ ਲਗਿਆ ਤਾਂ ਅਚਾਨਕ ਘੁਮਿਆਰਾਂ ਦੇ ਆਵੇ ਵਲੋਂ ਉਹਦੀ ਮਾਂ ਦੁਹੱਥੜੀ ਪਿਟਦੀ ਆਈ ਅਤੇ ਮੌਲੇ ਕੋਲ ਆ ਬੜੀ ਭਿਆਨਕਤਾ ਨਾਲ ਬੋਲਣ ਲੱਗ ਪਈ—ਤੈਨੂੰ ਗੱਲੇ ਨੇ ਚਪੇੜ ਮਾਰੀ ਤੇ ਤੂੰ ਪੀ ਗਿਆ ਚੁੱਪ ਚਾਪ? ਤੂੰ ਤਾਂ ਮੇਰਾ ਹਲਾਲੀ ਪੁੱਤ ਸੈਂ, ਤੇਰਾ ਗੰਡਾਸਾ ਕਿਉਂ ਨਾ ਉਠਿਆ? ਤੂੰ...ਮਾਂ ਸਿਰ ਪਿੱਟਦੀ ਅਚਾਨਕ ਰੁਕ ਗਈ ਅਤੇ ਅਤਿ ਨਰਮ ਆਵਾਜ਼ ਵਿਚ ਜਿਵੇਂ ਬਹੁਤ ਦੂਰੋਂ ਬੋਲੀ—ਤੂੰ ਤਾਂ ਰੋ ਰਿਹੈਂ ਮੌਲੇ?

ਤੇ ਮੌਲੇ ਗੰਡਾਸੇ ਵਾਲੇ ਨੇ ਮੰਜੀ 'ਤੇ ਬੈਠਦਿਆਂ ਆਪਣੀ ਬਾਂਹ ਅੱਖਾਂ 'ਤੇ ਰਗੜੀ ਤੇ ਡੁਸਕਦੇ ਬੁਲ੍ਹਾਂ ਨਾਲ ਬਿਲਕੁਲ ਮਾਸੂਮ ਬੱਚਿਆਂ ਵਾਂਗ ਆਖਿਆ—ਤਾਂ ਕੀ ਹੁਣ ਰੋਵਾਂ ਵੀ ਨਾ ਮਾਂ?

[ ਅਨੁਵਾਦਕ : ਰਘੁਬੀਰ ਢੰਡ ]



ਪ੍ਰੀਤਮ ਬੇਲੀ

## ਡਰਨਾ

ਇਕ ਭੂਮੀ-ਹੀਣ ਕਿਸਾਨ ਨੇ
ਆਪਣਾ ਸਭ ਕੁਝ ਵੇਚ-ਵੱਟ ਕੇ,
ਤਿੰਨ ਗਜ਼ ਜ਼ਮੀਨ ਖਰੀਦੀ।

ਉਸ ਕੋਲ ਨਾ ਹਲ ਸੀ
ਤੇ ਨਾ ਬੌਲਦ,
ਨਾ ਖਾਦ ਸੀ
ਤੇ ਨਾ ਬੀਜ।

ਆਪਣੇ ਹੱਥਾਂ ਨਾਲ ਉਹਨੇ ਜ਼ਮੀਨ ਸਾਫ਼ ਕੀਤੀ,
ਲੱਤਾਂ ਨਾਲ ਵਾਹੀ,
ਪੈਰਾਂ ਨਾਲ ਸਿਆੜ ਬਣਾਏ,
ਮੁੜ੍ਹਕੇ ਦੀ ਖਾਦ ਪਾਈ,
ਤੇ ਜਦ ਬੀਜਣ ਨੂੰ ਕੁਝ ਵੀ ਨਾ ਮਿਲਿਆ
ਤਾਂ ਆਪਣੇ ਹੰਝੂ ਬੀਜ ਦਿਤੇ।

ਖੇਤ 'ਚੋਂ ਬੜੀ ਹਾਹਾਕਾਰ ਉੱਗੀ।

ਕਹਿੰਦੇ ਹਨ—
ਉਹਦੀ ਹਾਹਾਕਾਰ ਦੀ ਸੂਹ
ਵੱਡੀ ਸਰਕਾਰ ਨੂੰ ਮਿਲੀ
ਵੱਡੀ ਸਰਕਾਰ ਨੇ ਕਰਮਚਾਰੀ ਦੌੜਾਏ,
ਕਰਮਚਾਰੀਆਂ ਨੇ ਜ਼ਮੀਂਦਾਰ ਨੂੰ ਜਗਾਇਆ,
(ਜਿਹਨੇ ਕੋਈ ਹਾਹਾਕਾਰ ਨਹੀਂ ਸੀ ਸੁਣੀ !)

ਅਗਲੇ ਦਿਨ
ਜ਼ਮੀਂਦਾਰ ਨਹਾ-ਧੋ ਕੇ
ਆਪ ਉਸ ਤਿੰਨ-ਗਜ਼ੇ ਖੇਤ ਵਿਚ ਪੁੱਜਿਆ,

ਬੜਾ ਹੱਸਿਆ,
ਤੇ ਭੂਮੀ-ਹੀਣ ਕਿਸਾਨ ਨੂੰ ਕਿਹਾ,
"ਮੇਰੇ ਕੋਲ ਹਲ ਹਨ,
ਬੈਲਦ ਹਨ,
ਟ੍ਰੈਕਟਰ ਹਨ,
ਤੇਰਾ ਖੇਤ ਮੈਂ ਵਾਹਾਂਗਾ,
ਸਰਕਾਰੀ ਆਦੇਸ਼ ਹੈ।"

"ਮੈਂ ਕੀ ਕਰਾਂਗਾ, ਮਾਲਿਕ ?"
ਕਿਸਾਨ ਨੇ ਪੁੱਛਿਆ

"ਤੂੰ ?
ਤੂੰ ਇਥੇ ਡਰਨਾ ਬਣ ਕੇ ਟਿਕਿਆ ਰਹਿ।"

ਕਹਿੰਦੇ ਹਨ—
ਭੂਮੀ-ਹੀਣ ਕਿਸਾਨ
ਵਰ੍ਹਿਆਂ ਬੱਧੀ
ਉਥੇ ਡਰਨਾ ਬਣ ਕੇ ਗੱਡਿਆ ਰਿਹਾ।

ਸਰਕਾਰੀ ਕਾਗਜ਼
ਅੱਜ ਵੀ ਉਹਨੂੰ
'ਭੂਮੀ-ਹੀਣ ਕਿਸਾਨ ਦਾ ਖੇਤ' ਕਹਿੰਦੇ ਹਨ। □

[27/432 ਆਜ਼ਾਦ ਨਗਰ, ਜੈ ਪ੍ਰਕਾਸ਼ ਰੋਡ, ਅੰਧੇਰੀ(ਵੈਸਟ), ਬੰਬਈ-58]

ਜਸਪਾਲ ਸਿੰਘ ਮਾਨ

## ਛਾਂ

ਹਾਂ, ਘਰੇ ਲੜ ਕੇ ਆਇਆ ਸੀ ਅੱਜ ਸਕੂਲ ਜੱਸੀ। ਹਾਂ ਕਿੰਨੇ ਹੀ ਦਿਨ ਹੋ ਗਏ ਸਨ ਪਿਟਦੇ ਨੂੰ ਕਿ ਉਹ ਨੰਗੇ ਪੈਰੀਂ ਪੜ੍ਹਨ ਸਕੂਲ ਕਿਵੇਂ ਜਾਵੇ ਤੇ ਸਕੂਲ ਮਾਸਟਰ ਦੀਆਂ ਝਾੜਾਂ ਕਿਉਂ ਖਾਵੇ। ਕਿਉਂ ਉਸ ਦੇ ਜਮਾਤੀ ਮੁੰਡੇ ਅਧਿਆਪਕ ਸਾਹਮਣੇ ਉਸ ਦੇ ਤਰਸਮੰਦ ਚਿਹਰੇ ਵਲ ਬਿਟਰ ਬਿਟਰ ਝਾਕਣ। ਜਦੋਂ ਆਪ ਜੱਸੀ ਧੌਣ ਦੂਹਰੀ ਕਰੀਂ ਆਪਣੇ ਪੈਰਾਂ ਵੱਲ ਝਾਕ ਰਿਹਾ ਹੋਵੇ ਅਤੇ ਮਾਸਟਰ ਉਸ ਨੂੰ ਵੱਖੀ ਤੇ ਚੂੰਢੀ ਵੱਢ ਕੇ ਤੜਫਾ ਤੜਫਾ ਅਨੰਦ ਲੈ ਰਿਹਾ ਹੋਵੇ। ਆਖੇ : ਕਾਕਾ ਜਸਵੀਰ ਸਿਹਾਂ ਤੂੰ ਐਨਾ ਸੁਹਣਾ ਸ਼ਰੀਫ ਮੁੰਡਾ, ਤੈਨੂੰ ਅਜੇ ਤਕ ਇਹ ਗਿਆਨ ਕਿਉਂ ਨਹੀਂ ਹੋਇਆ ਕਿ ਬੀਬੇ ਬੱਚੇ ਸਕੂਲੇ ਵਰਦੀ ਬਿਨਾਂ ਨਹੀਂ ਆਇਆ ਕਰਦੇ। ਤੇ ਤੂੰ ਪਿੱਲੇ ਜਿਹੇ ਮੂੰਹ ਵਾਲਿਆ ਜੁੱਤੇ ਵੀ ਨਹੀਂ ਪਾ ਕੇ ਆਉਂਦਾ। ਫੱਟੀ ਤੂੰ ਘਰ ਭੁੱਲ ਆਇਆ। ਘਰ ਕੱਢਣ ਲਈ ਦਿੱਤੇ ਨਫ਼ੇ ਘਾਟੇ ਦੇ ਸਵਾਲ ਅਖੇ ਜੀ ਕਾਪੀ ਮੁੱਕ ਗਈ। ਬੱਚੂ ਇਉਂ ਤਾਂ ਕੰਮ ਨਹੀਂ ਚੱਲਣਾ...।

ਘਰਦਿਆਂ ਦਾ ਕੀ ਜਾਂਦਾ। ਹੱਥ ਜੱਸੀ ਦੇ ਪੁੱਠੇ ਕਰਾ ਕੇ ਮਾਸਟਰ ਡੰਡਾ ਗੰਢਾਂ 'ਤੇ ਮਾਰਦਾ। ਤੇ ਜੱਸੀ ਹੱਥ ਨੂੰ ਟੰਗਾਂ ਵਿਚਾਲੇ ਲੈ ਕੇ ਦੂਹਰਾ ਹੋ ਜਾਂਦਾ। ਬੇਬੇ ਨੂੰ ਦੋ ਦੋ ਘੰਟੇ ਕੰਨ ਫੜਨੇ ਪੈਣ ਤਾਂ ਪਤਾ ਲੱਗੇ। ਹਰ ਰੋਜ਼ ਕਹਿ ਦਊ : ਪੁੱਤ ਕੋਈ ਗੱਲ ਨਹੀਂ । ਮਾਸਟਰ ਨੂੰ ਮੈਂ ਆਖ ਦਿਊਂਗੀ ਤੈਨੂੰ ਕੁਝ ਨਾ ਕਹੇ। ਤੂੰ ਮੇਰਾ ਨਾਂ ਲੈ ਕੇ ਆਖ ਦੇਈਂ, ਕਹੁ ਜੀ ਮੇਰੀ ਬੇਬੇ ਕਹਿੰਦੀ ਸੀ ਕਲ੍ਹ ਨੂੰ ਅਸੀਂ ਬੂਟ ਲੈਣ ਸ਼ਹਿਰ ਜਾਵਾਂਗੇ ਤੇ ਨਾਲੇ ਕਾਪੀਆਂ ਵੀ ਲਿਆਵਾਂਗੇ। ਮੈਂ ਤੈਨੂੰ ਸੁਹਣੇ ਕਪੜੇ ਦੇ ਬੂਟ ਲੈ ਕੇ ਦਿਊਂਗੀ। ਦੱਸ ਬੂਟੀ-ਆਂ ਵਾਲੇ ਲਵੇਂਗਾ ਜਾਂ ਚਿੱਟੇ...। ਪਰ ਇਹ ਮਿੱਠੇ ਪੋਚੇ ਉਹ ਮਾਸਟਰ ਅੱਗੇ ਲਿਜਾ ਕੇ ਕਿਵੇਂ ਰੱਖੇ ! ਮਾਸਟਰ ਨੂੰ ਇਹਨਾਂ ਅਟਕਲਾਂ ਨਾਲ ਕੀ।

ਜੱਸੀ ਕੁਝ ਨਾ ਸਮਝ ਸਕਦਾ ਕਿਉਂ ਉਸ ਦੀ ਮਾਂ ਹਰ ਰੋਜ਼ ਉਸ ਨੂੰ ਵਰਦੀ ਬੂਟ ਪਵਾਉਣ ਦੀ ਥਾਂ ਪੁਚਕਾਰ ਕੇ ਸਕੂਲ ਨੂੰ ਟੋਰ ਦਿੰਦੀ ਸੀ। ਨਿੱਤ ਨਵਾਂ ਲਾਰਾ ਦੇ ਕੇ। ਕਿਉਂ ਉਸ ਨੂੰ ਗਾਜਨੀ ਦਾ ਵੱਡਾ ਸਾਰਾ ਜੀਅ ਭਰਵਾਂ ਖਲੇਪੜ ਫੱਟੀ ਪੋਚਣ ਲਈ ਨਹੀਂ ਸੀ ਮਿਲਦਾ। ਉਹ ਤਾਂ ਬੱਸ ਹੱਥਾਂ ਵਿਚ ਤਿਲਕ ਤਿਲਕ ਜਾਂਦੀਆਂ ਨਿੱਕੀਆਂ ਨਿੱਕੀਆਂ ਚਿੱਪਰਾਂ ਨੂੰ ਬੋਚਦਾ ਹਾਰ ਹੋ ਜਾਂਦਾ ਅਤੇ ਫੱਟੀ ਪੋਚਦਾ ਪੋਚਦਾ ਕਣਤਾਉਣ ਲਗਦਾ। ਖਿੱਝ ਵਿਚ ਮਾਂ ਦਾ ਕਿਹਾ ਮੰਨਣ ਤੋਂ ਇਨਕਾਰ ਕਰ ਦਿੰਦਾ। ਅਣਪੋਚੀ ਫੱਟੀ ਸਕੂਲ ਲਿਜਾਣ ਦੀ ਥਾਂ ਜਾਣ ਬੁੱਝ ਕੇ ਘਰੇ 'ਭੁੱਲ' ਜਾਂਦਾ। ਦਵਾਤ ਵਿਚੋਂ ਕਾਲੀ ਸਿਆਹੀ ਮੁੱਕ ਜਾਣ ਤੇ ਉਹ ਦਵਾਤ ਵਿਚ ਪਾਣੀ ਪਾ ਕੇ ਦੋਹਾਂ ਹੱਥਾਂ ਨਾਲ ਕਾਨੀ ਮਧਾਣੀ ਵਾਂਗ ਫੇਰਦਾ ਹੋਇਆ, 'ਸਿਆਹੀਏ ਸਿਆਹੀਏ ਪੱਕੜ ਹੋ' ਕਰਦਾ ਮਰ ਜਾਂਦਾ। ਸਿਆਹੀ ਦੀ ਪੁੜੀ ਪਿੱਛੇ ਕਈ

ਵਾਰ ਭੁਈਂਏ ਲਿਟ ਲਿਟ ਕੇ ਬੁਰਾ ਹਾਲ ਕਰ ਲੈਂਦਾ। ਕਿੱਡਾ ਜਿੱਦਲ ਹੈ ਨੀ। —ਉਤੋਂ ਗੁਆਂਢਣਾਂ ਦੁਖਦੇ 'ਤੇ ਸੱਟ ਮਾਰਦੀਆਂ। ਸਵਾਲਾਂ ਦੀ ਕਾਪੀ ਖ਼ਤਮ ਹੋ ਗਈ ਤਾਂ ਬੇਬੇ ਨੇ ਛੇਤੀ ਛੇਤੀ ਉਹ ਵੀ ਲਿਆ ਕੇ ਨਾ ਦੇਣੀ। ਉਹ ਘਰ ਲਈ ਦੱਸਿਆ ਸਕੂਲ ਦਾ ਕੰਮ ਕਿਵੇਂ ਕਰਦਾ ? ਸਕੂਲ ਵਿਚ ਮਿਲਣ ਵਾਲੀ ਸਜ਼ਾ ਦੇ ਸੰਸੇ ਦਾ ਮਾਰਿਆ ਉਹ ਆਪਣੀ ਵਿਹਲ ਨੂੰ ਵੀ ਤਸੱਲੀ ਨਾਲ ਨਾ ਮਾਣ ਸਕਦਾ। ਘਰੇ ਬੇਬੇ ਨਾਲ ਲੜ ਝਗੜ ਕੇ ਉਹ ਕੱਲਰਾਂ ਵਿਚ ਖੇਡਣ ਲਈ ਭੱਜ ਜਾਂਦਾ ਤੇ ਡੰਡਿਆਂ ਦੀ ਮਾਰ ਦਾ ਦਬਿਆ ਦਬਿਆ ਖ਼ੌਫ ਲੈ ਕੇ ਸਾਰੀ ਆਥਣ ਖਿੱਦੋ ਖੂੰਡੀ ਖੇਡਦਾ ਰਹਿੰਦਾ। ਪਰ ਰਾਤ ਪੈਣ 'ਤੇ ਉਸ ਨੂੰ ਸਕੂਲ ਮਾਸਟਰ ਦੇ ਡੰਡਿਆਂ ਦਾ ਡਰ ਆਉਣ ਲਗਦਾ। ਰਾਤ ਨੂੰ ਸੁੱਤਾ ਪਿਆ ਉਹ ਚੀਕਦਾ। ਸਵੇਰੇ ਸਕੂਲ ਜਾਣ ਸਮੇਂ ਉਹ ਖਰੂਦ ਕਰਨ ਲਗਦਾ, ਬਸਤਾ ਵਗਾਹ ਵਗਾਹ ਕੇ ਮਾਰਦਾ, ਰੋਂਦਾ ਕੁਰਲਾਂਦਾ ਰਿਹਾੜ ਕਰਦਾ। ਬੇਬੇ ਦੇਹਲੀ ਵਿਚ ਖੜੀ ਪੁਚਕਾਰ ਪੁਚਕਾਰ ਉਸ ਦਾ ਹੱਥ ਫੜ ਕੇ ਉਸ ਨੂੰ ਸਕੂਲ ਵਲ ਉਕਸਾਉਂਦੀ। ਖਾਹਮੁਖਾਹ ਮੁਸਕਰਾਉਣ ਦਾ ਯਤਨ ਕਰਦੀ ਉਸ ਨੂੰ ਹੋਰ ਚਿੜਾ ਦਿੰਦੀ। ਜੱਸੀ ਦੇ ਹਿਰਖ ਦੀ ਉਦੋਂ ਸਿਖ਼ਰ ਹੋ ਜਾਂਦੀ ਜਦੋਂ ਉਹ ਵੱਟੀ ਹੋਈ ਮੁੱਕੀ ਆਪਣੀ ਬੇਬੇ ਦੇ ਮਾਰਨ ਲਗਦਾ ਤੇ ਮੁੱਕੀ ਬੇਬੇ ਦੀ ਮਲਾਗੀਰੀ ਲੀਨਨ ਦੀ ਕਮੀਜ਼ ਦੇ ਘੇਰੇ ਵਿਚ ਅਟਕ ਕੇ ਰਹਿ ਜਾਂਦੀ। ਉਸ ਦੀਆਂ ਅੱਖਾਂ ਤੇ ਖਾਖਾਂ ਚਾਰੇ ਇਕੱਠੀਆਂ ਭਰ ਕੇ ਵਗ ਤੁਰਦੀਆਂ। ਬੇਬੇ ਆਪਣੇ ਪਾਟੇ ਹੱਥਾਂ ਨਾਲ ਉਸ ਦਾ ਸਿਰ ਪਲੋਸਦੀ, ਉਸ ਦੀਆਂ ਅੱਖਾਂ ਤੇ ਗਲ੍ਹਾਂ ਪੂੰਝਦੀ, ਉਦੋਂ ਬੇਬੇ ਦੇ ਖੁਰਦਰੇ ਹੱਥ ਜੱਸੀ ਦੇ ਮੂੰਹ ਨੂੰ ਡਾਹਢੇ ਸਖ਼ਤ ਲਗਦੇ। ਉਹ ਆਥਣ ਨੂੰ ਜ਼ਰੂਰ ਕਾਪੀ ਸਿਆਹੀ ਲੈ ਕੇ ਦੇਣ ਦਾ ਇਕਰਾਰ ਕਰਦੀ। ਉਸ ਦੇ ਹਾੜੇ ਕੱਢਦੀ। ਬੇਬੇ ਦੀ ਬੁੱਕਲ ਦਾ ਕੂਲਾਪਣ ਜੱਸੀ ਨੂੰ ਮੋਹ ਨਾਲ ਭਰ ਦਿੰਦਾ। ਉਹ ਪਸੀਜ ਕੇ ਭਰਿਆ ਪੀਤਾ ਘਰੋਂ ਸਕੂਲ ਲਈ ਚੱਲ ਪੈਂਦਾ। 'ਕੁੜੇ ਹਥਾਈ ਵਾਲੇ ਸਕੂਲ ਦਾ ਮਾਸਟਰ ਤਾਂ ਹੈ ਈ ਭੈੜਾ। ਕਲ੍ਹ ਪ੍ਰਿੰਨੀ ਵਾਲਾ ਸਲੇਟ ਪਿਛੇ ਤੋਰ ਦਿੱਤਾ ਘਰ ਨੂੰ।' ਫਿਰ ਵਿਹੜੇ ਵਿਚ ਜੁੜੀਆਂ ਦੋ ਜਣੀਆਂ ਗੱਲਾਂ ਕਰਦੀਆਂ।

ਬੱਸ ਰੋਜ਼ਾਨਾ ਇਸੇ ਤਰ੍ਹਾਂ ਹੁੰਦਾ।

ਅੱਜ ਵੀ ਸਕੂਲ ਲਈ ਇਹੋ ਜਿਹੇ ਸੌਣ ਮਨਾ ਕੇ ਘਰੋਂ ਨਿਕਲਿਆ ਸੀ ਜੱਸੀ। ਮਸਾਂ ਮਸਾਂ ਉਹ ਅੱਧ-ਦਿਲੀ ਨਾਲ ਸਕੂਲ ਪਹੁੰਚਿਆ। ਡਿਊਟੀ ਵਾਲੇ ਵਿਦਿਆਰਥੀ ਦਲਾਨ ਵਿਚ ਤੱਪੜ ਵਿਛਾ ਰਹੇ ਸਨ, ਬਲੈਕ ਬੋਰਡ ਸਾਫ਼ ਕਰ ਰਹੇ ਸਨ ਤੇ ਵਿਹੜੇ ਵਿਚ ਪਾਣੀ ਛਿੜਕ ਰਹੇ ਸਨ। ਹਾਸਾ, ਠੱਠਾ ਤੇ ਮਸ਼ਕਰੀਆਂ ਕਰਦੇ ਉਹ ਜੱਸੀ ਨੂੰ ਠਿੱਠ ਕਰਦੇ ਜਾਪੇ। ਅੱਜ ਜੱਸੀ ਨੂੰ ਸਕੂਲ ਵਿਚ ਪਹੁੰਚ ਕੇ ਨਾ ਕਿਸੇ ਦੇ ਉਂਗਲੀ ਲਾਉਣ ਦੀ ਸੁੱਝੀ, ਨਾ ਕਿਸੇ 'ਤੇ ਤੱਪੜ ਦਾ ਗਰਦਾ ਝਾੜਨ ਦੀ। ਭਾਵੇਂ ਮਾਸਟਰ ਉਸ ਨੂੰ ਕਈ ਵਾਰ ਖਰੂਦੀ ਤੇ ਮੁੰਡੇ ਉਸ ਨੂੰ ਲੜਾਈਆਂ ਦੀ ਜੜ੍ਹ ਆਖਦੇ ਸਨ। ਉਸ ਨੇ ਬਸਤਾ ਮੋਢਿਓਂ ਲਾਹ ਕੇ ਤੱਪੜ 'ਤੇ ਰੱਖ ਦਿੱਤਾ। ਉਸ ਵਰਗੇ ਕਈ ਵਿਦਿਆਰਥੀ ਘਰ ਲਈ ਦਿੱਤੇ ਸਵਾਲਾਂ ਦਾ ਹੋਰਨਾਂ ਦੀਆਂ ਕਾਪੀਆਂ ਤੋਂ ਉਤਾਰਾ ਲਾਹੁਣ ਵਿਚ ਜੁਟੇ ਹੋਏ ਸਨ। ਪਹਿਲੀ ਘੰਟੀ ਚਿਰਾਂ ਦੀ ਹੋ ਚੁੱਕੀ ਸੀ ਤੇ ਦੂਸਰੀ ਹੁਣ ਵੱਜੀ ਕਿ ਬਿੰਦ ਕੁ ਨੂੰ। ਉਚਾਟ ਹੋਏ ਜੱਸੀ ਨੇ ਮਨ ਲਾਉਣ ਦਾ ਯਤਨ ਕੀਤਾ। ਚਾਕ ਦਾ ਟੋਟਾ ਚੁੱਕ ਕੇ ਉਸ ਨੇ ਬਲੈਕ ਬੋਰਡ ਦੀ ਸੱਜੀ ਨੁੱਕਰ 'ਤੇ ਸੰਵਾਰ

ਸੰਵਾਰ ਕੇ ਲਿਖਿਆ 'ਸ਼੍ਰੇਣੀ III' ਅਤੇ ਉਸ ਦੇ ਹੇਠਾਂ ਮਿਤੀ...। ਡਿਊਟੀ ਵੀ ਇਹ ਉਸੇ ਦੀ ਸੀ। ਸਾਰੀ ਜਮਾਤ ਵਿਚ ਤਾਰੀਖ ਉਸੇ ਨੂੰ ਹੀ ਯਾਦ ਹੁੰਦੀ।

"ਮਾਸਟਰ ਜੀ! ਮਾਸਟਰ ਜੀ! ਆ ਗਏ ਬਈ ਆ ਗਏ!" ਦੇ ਸ਼ੋਰ ਨਾਲ ਜੱਸੀ ਦਾ ਦਿਲ ਧੜਕਿਆ। ਪਰੇਅਰ ਦੀ ਘੰਟੀ ਖੜਕੀ। ਘਿਰਦੇ ਦਿਲ ਨਾਲ ਜੱਸੀ ਨੇ ਝੋਲੇ ਦੀਆਂ ਤਣੀਆਂ ਨੂੰ ਗੰਢਾਂ ਮਾਰੀਆਂ ਤੇ ਪਰੇਅਰ ਲਈ ਆਪਣੀ ਜਮਾਤ ਦੀ ਕਤਾਰ ਦੇ ਪਿਛੇ ਜਾ ਲੱਗਾ। ਵਰਦੀ?... ਨੰਗੇ ਪੈਰ? ਉਹ ਆਪਣੇ ਤੋਂ ਅਗਲੇ ਸਾਥੀ ਦੇ ਵਿਚ ਲੁਕਦਾ ਜਾ ਰਿਹਾ ਸੀ। ਪਰੇਅਰ ਤੋਂ ਬਾਅਦ ਮਾਸਟਰ ਜੀ ਨੇ ਬਚਿਆਂ ਦੀ ਭੈੜੀ ਲਿਖਾਈ ਉਤੇ ਲੈਕ-ਚਿਰ ਦਿੱਤਾ ਅਤੇ ਸਾਰੀ ਜਮਾਤ ਨੂੰ ਆਪਣੀਆਂ ਕਾਨੀਆਂ ਦਿਖਾਉਣ ਲਈ ਕਿਹਾ। ਸ਼ਾਇਦ ਵਰਦੀ ਬਾਰੇ ਮਾਸਟਰ ਜੀ ਭੁੱਲ ਹੀ ਗਏ ਸਨ। ਜੱਸੀ ਨੇ ਸੁਖ ਦਾ ਸਾਹ ਲਿਆ।

ਉਸ ਨੂੰ ਆਪਣੀ ਕਾਨੀ ਬੜੀ ਪਸੰਦ ਸੀ। ਨਾ ਟੁੱਟੇ ਨਾ ਭੱਜੇ ਨਾ ਹੀ ਛੇਤੀ ਘੜਨੀ ਪਵੇ। ਨਿੱਬ ਵਾਲੇ ਲਕੜੀ ਦੇ ਡੰਕ ਦਾ ਪਿਛਲਾ ਪਾਸਾ ਘੜ ਕੇ ਬਣਾਈ ਹੋਈ ਕਾਨੀ। ਹੋਲਡਰ ਦਾ ਹੋਲਡਰ, ਕਾਨੀ ਦੀ ਕਾਨੀ। ਉਹ ਸਵੈ ਭਰੋਸੇ ਨਾਲ ਝੋਲੇ ਵਿਚੋਂ ਆਪਣੀ ਦੋ-ਮੂੰਹੀ ਕਲਮ ਕੱਢ ਕੇ ਕਤਾਰ ਵਿਚ ਆ ਲੱਗਾ। ਤੇ ਮਾਸਟਰ ਜੀ ਇਕ ਸਿਰੇ ਤੋਂ ਮੁਆ-ਇਨਾ ਕਰਨ ਲੱਗੇ। ਜੱਸੀ ਨੇ ਆਪਣੀ ਵਾਰੀ ਆਉਣ 'ਤੇ ਪੁੱਠਾ ਡੰਕ ਅੱਗੇ ਕੀਤਾ। ਪਰ ਡੰਕ ਉਸ ਦੇ ਹਥੋਂ ਨਿਕਲ ਕੇ ਮਾਸਟਰ ਜੀ ਦੇ ਹੱਥ ਵਿਚੋਂ ਹੁੰਦਾ ਹੋਇਆ ਬਿਜਲੀ ਦੀ ਰਫ਼ਤਾਰ ਨਾਲ ਚਾਰ ਦਿਵਾਰੀ ਤੋਂ ਬਾਹਰ ਜਾ ਡਿੱਗਾ। 'ਕਾੜ੍ਹ' ਕਰਦਾ ਥੱਪੜ ਪੈਣ 'ਤੇ ਜੱਸੀ ਭੰਬਤਰ ਗਿਆ।

'ਹਰ ਬਾਤ ਮੇਂ ਅਟਕਲ-ਪੱਚੂ!' ਚਾਂਟਿਆਂ ਦੇ ਪਟਾਕਿਆਂ 'ਚੋਂ ਬੁੱਢਾ ਮਾਸਟਰ ਚਿੱਟੇ ਬਣਾਉਟੀ ਦੰਦ ਭਚੀੜਦਾ ਹੋਇਆ ਘੂਰਕਿਆ। ਬਾਕੀ ਮੁੰਡੇ ਮੁਸਕਰਾਏ। ਜੱਸੀ ਦੀਆਂ ਗਲ੍ਹਾਂ ਲਾਲ ਸਨ, ਉਸਦੀ ਮੁਸਕਰਾਹਟ ਵਿਚ ਖਿੱਝ ਤੇ ਪੀੜ ਰਲਗੱਡ ਸਨ। ਉਹਨੂੰ ਗਿਲਾ ਸੀ: ਕੋਈ ਨਾ...ਵਾਰੀ ਤੁਹਾਡੀ ਵੀ ਆਈ। ਫੇਰ ਆਪਣੀ ਵਾਰੀ? ਏਸ ਤਰ੍ਹਾਂ ਪੈਂਦੀਆਂ ਹਰ ਰੋਜ਼ ਹੀ ਦੋ ਚਾਰ ਦੇ ਜ਼ਰੂਰ ਸਨ। ਕਿਸੇ ਦੀ ਫੱਟੀ ਪੋਚੀ ਹੋਈ ਨਹੀਂ, ਕਿਸੇ ਨੇ ਸਕੂਲ ਦਾ ਮਾਸਕ ਚੰਦਾ ਨਹੀਂ ਦਿੱਤਾ। ਕਈ ਤਾਂ ਦੂਹਰੀ ਦੂਹਰੀ ਮਾਰ ਖਾਂਦੇ ਨੇ—ਨਾਲੇ ਘਰੋਂ ਨਾਲੇ ਸਕੂਲੋਂ। ਫਲੈਗ ਡੇ 'ਤੇ ਝੰਡੀ ਦੀ ਅਠਿਆਨੀ ਨਾ ਲਿਆਉਣ ਕਰਕੇ ਬਹੁਤਿਆਂ ਨਾਲ ਬੁਰੀ ਬਣਦੀ ਹੈ। ਐਨਾ ਤਾਂ ਕਿਸੇ ਦੇ ਘਰ ਦੇ ਨਵੇਂ ਨਿੱਬ ਜਾਂ ਬਲੇਡ ਦੁਆਉਣ ਵੇਲੇ ਵੀ ਨਹੀਂ ਘੂਰਦੇ। ਅਚਾਨਕ ਉਸ ਨੂੰ ਡੰਕ ਵਿਚ ਨਵੇਂ ਪੁਆਏ ਨਿੱਬ ਲਈ ਡਾਅਢਾ ਪਛਤਾਵਾ ਹੋਇਆ। ਮੈਂ ਵੀਰ ਨੂੰ ਦੱਸਾਂਗਾ। ਉਸ ਨੂੰ ਅਹੁੜੀ।

ਮਾਸਟਰ ਜੀ ਅੱਗੇ ਮੁਆਇਨਾ ਕਰਦੇ ਗਏ। ਫਿਰ ਅਚਨਚੇਤ ਕਿਸੇ ਨੂੰ ਮਾਸਟਰ ਜੀ ਨੇ ਘਸੁੰਨ ਮਾਰ ਮਾਰ ਕੇ ਕਤਾਰ ਵਿਚੋਂ ਕੱਢ ਲਿਆ। ਮੁੰਡੇ ਦੀ ਡੇਢ ਇੰਚ ਦੀ ਕਾਨੀ ਪੋਟਿਆਂ ਵਿਚ ਫੜ ਕੇ ਮਾਸਟਰ ਜੀ ਨੇ ਸਭਨਾਂ ਵੱਲ ਘੁੰਮਾਈ ਤੇ ਜੱਸੀ ਦੇ ਆੜੀ ਦੀ ਢੋਲਕੀ ਕਸਦੇ ਹੋਏ ਕਚੀਚੀ ਵੱਟ ਕੇ ਬੋਲੇ: 'ਹੂੰ ਮੇਰੀ ਚੁਚਨੋਂ ਮੁਚਨੋਂ।' ਤੇ ਫੇਰ ਇਕ ਹੋਰ ਹੁੱਡੂ: 'ਮੇਰੀ ਚੁਚਨੋਂ ਮੁਚਨੋਂ।' ਮਾਸਟਰ ਜੀ ਦੀ ਕਰੋਪੀ ਦਾ ਡਰ ਵੀ ਮੁੰਡਿਆਂ ਦੇ ਹਾਸੇ ਨੂੰ ਥੰਮ੍ਹ ਨਾ ਸਕਿਆ। ਇਸ ਖਿਲ੍ਹੀਆਂ ਦੇ ਮਾਹੌਲ ਵਿਚ ਹੀ ਜੱਸੀ ਨੇ ਪਤਾ ਨਹੀਂ ਕਿਸ

ਫ਼ੁਰਤੀ ਨਾਲ ਸ਼ੂਟ ਵੱਟੀ ਕਿ ਉਹ ਸਕੂਲ ਦੀ ਚਾਰ ਦਿਵਾਰੀ ਤੋਂ ਬਾਹਰ ਹੀ ਨਜ਼ਰ ਪਿਆ।

ਉਸ ਨੂੰ ਧੂੜ ਅੱਟੇ ਲੀਹੇ ਵਿਚ ਡੰਕ ਲਈ ਨਿਗਾਹ ਮਾਰੀ, ਉਸ ਨੂੰ ਕੋਈ ਨਿਸ਼ਾਨ ਨਾ ਮਿਲਿਆ। ਖ਼ੈਰ ਅਚਨਚੇਤ ਆਜ਼ਾਦ ਹੋ ਕੇ ਉਸ ਨੂੰ ਬੜੀ ਠਾਠ ਆਈ। ਉਸ ਨੂੰ ਯਾਦ ਆਇਆ ਵੀਰਾ ਤੇ ਉਸ ਦੇ ਬੇਲੀ ਅੱਜ ਵਿਘੜੇ ਵਿਚ ਮਿਰਚਾਂ ਗੁੱਡਣ ਗਏ ਹਨ। ਧੂੜ ਵਿਚ ਲੁਕੇ ਡੰਕ ਲਈ ਟੱਕਰਾਂ ਮਾਰਨ ਦੀ ਥਾਂ ਉਹ ਸਿੱਧਾ ਖੇਤਾਂ ਵਲ ਭੱਜ ਪਿਆ।

ਦਿਨ ਦਾ ਪਹਿਲਾ ਪਹਿਰ ਮੁੱਕਣ 'ਤੇ ਆ ਗਿਆ ਸੀ। ਉਹ ਬੇਰੀ ਦੀ ਛਾਵੇਂ ਓਲੀਆਂ ਵਿਚ ਬੈਠਾ ਮਿੱਟੀ ਦੀਆਂ ਡਲ੍ਹੀਆਂ ਭੋਰਦਾ ਹੋਇਆ ਆਪਣੇ ਸਕੂਲੋਂ ਭੱਜਣ ਦੀ ਕਥਾ ਵਾਰਤਾ ਸੁਣਾਉਣ ਲਗਾ। ਵੀਰਾ ਤੇ ਉਸ ਦੇ ਸਾਥੀ ਜੱਸੀ ਦੀ ਕਹਾਣੀ ਵਿਚੋਂ ਸੁਆਦ ਲੈਂਦੇ ਹੋਏ ਹੱਸਣ ਲੱਗ। ਕੋਈ ਕਹੇ : ਤੈਂ ਚੰਬੜ ਜਾਣਾ ਸੀ ਖਾਂ ਉਸ ਮਾਸਟਰ ਨੂੰ। ਤੈਂ ਆਖਣਾ ਸੀ ਬੁੱਿ ਢਆ ਖ਼ੈਰ ਨਹੀਂ ਤੇਰੇ ਜੀਅ ਨੂੰ। ਕੋਈ ਕਹੇ : ਪੁਛਾਂਗੇ ਕਲ੍ਹ ਨੂੰ ਪਰ ਤੈਂ ਕਮਲਿਆ ਸਕੂਲੋਂ ਕਾਹਨੂੰ ਭੱਜਣਾ ਸੀ।...ਨਾਲੇ ਐਡੀ ਦੂਰ ਇਥੇ ਕੀ ਪੋਂਡੇ ਚੂਪਣ ਆਇਐਂ ? ਕਰਸਾਹ ਦਾ ਮਹੀਨਾ ਐ ਹੁਣ ਪੈਰ ਨਹੀਂ ਮੱਚਣਗੇ ਤੇਰੇ ? ਜੱਸੀ ਨੂੰ ਪਿੰਡੋਂ ਖੇਤ ਦੀ ਦੂਰੀ ਦਾ ਹੁਣ ਅਹਿਸਾਸ ਹੋਇਆ। ਆਉਣ ਸਮੇਂ ਖੇਤ ਉਸ ਨੂੰ ਭੋਰਾ ਦੂਰ ਨਹੀਂ ਸੀ ਲੱਗਾ।

"ਜੇ ਤੁਸੀਂ ਆ ਸਕਦੇ ਓ ਤਾਂ ਮੈਂ ਨਹੀਂ ਆ ਸਕਦਾ ?" ਜੱਸੀ ਨੇ ਭੋਲੇ ਭਾਅ ਜਵਾਬ ਦਿੱਤਾ।

"ਚੰਗਾ ਆ ਜਾ ਫੇਰ ਫੜ ਖੁਰਪਾ..."

"..." ਜੱਸੀ ਨੇ ਨਾਂਹ ਵਿਚ ਮੋਢੇ ਚੜ੍ਹਾਉਂਦਿਆਂ ਆਪਣੇ ਗੁੱਟ ਨੂੰ ਪਲੋਸਿਆ, ਜਿਸ ਨੂੰ ਉਹ ਪਹਿਲਾਂ ਪਾਣੀ ਪੀਣ ਗਏ ਬੰਦੇ ਦੇ ਵਿਹਲੇ ਪਏ ਭਾਰੀ ਖੁਰਪੇ ਨਾਲ ਥਕਾ ਚੁੱਕਾ ਸੀ।

"ਵਾਹ ਓਏ ਪਾੜ੍ਹਿਆ !"

"ਮੁੰਡਿਓ ਆਪਾਂ ਵੀ ਪੜ੍ਹਦੇ ਹੁੰਦੇ..."

"ਕਿਵੇਂ ਕਹਿੰਦਾ ਹੁੰਦਾ ਉਹ, ਅਖੇ ਉੱਦੂ ਦਿਆ ਬਸੰਤਿਆ ਕਿਉਂ ਭਰਦੈਂ ਚੱਟੀ..."

"ਉਦੋਂ ਤਾਂ ਚੰਡਾਈ ਵੀ ਆਪਣੀ ਬਾਹਲੀ ਹੁੰਦੀ।"

"ਹੁਣ ਕੀ ਫਰਕ ਐ ?"

"ਚੱਟੀ ਹੁਣ ਐ ਚੱਟੀ ਓਦੋਂ ਸੀ...।"

"ਫਰਕ ਕਿਉਂ ਨਹੀਂ ? ਹੁਣ ਤਾਂ ਤੌਰ ਹੀ ਹੋਰ ਹੋਏ ਪਏ ਨੇ। ਆਪਣੇ ਵੇਲੇ ਕਿਹੜਾ ਜਾਣਦਾ ਸੀ ਯੂਨੀਅਨਾਂ ਨੂੰ ? ਵਧ ਤੋਂ ਵਧ ਸਕੂਲੋਂ ਫਰਾਰ ਹੋ ਕੇ ਕਮਾਦਾਂ 'ਚ ਗਾਹ ਪਾਉਂਦੇ ਰਹਿੰਦੇ ਸਾਰਾ ਦਿਨ।"

"ਊਂ ਤੂੰ ਤਾਂ ਭਿੰਦਰਾ ਹੁਸ਼ਿਆਰ ਸੀ ਓਏ...ਕੀ ਭਲਾ ਫੇਰ ਤੈਨੂੰ ਵੀ ਮੈਟਰਿਕ ਆਖਿਆ ਕਰਦੇ ?"

"ਫੇਰ ਆਹ ਮਿਰਚਾਂ ਕੌਣ ਗੁੱਡਦਾ ?"

"ਜਾਂ ਮੈਟਰਿਕ ਹੀ ਸਿਰੇ ਚੜੂ ਜਾਂ ਮਿਰਚਾਂ ਮੱਕੀਆਂ ਹੀ ਸਿਰੇ ਚੜ੍ਹਨਗੀਆਂ।

"ਇਹਨੂੰ ਵੀ ਚੱਟੀ ਹੀ ਪਈ ਐ ਵਾਧੂ ਦੀ, ਕਿਉਂ ਓਏ ?"

"ਕਿਉਂ ਮੈਨੂੰ ਕਿਉਂ ?"

"ਇਥੇ ਮਰਦੈਂ ਲੂ 'ਚ, ਪੜ੍ਹਿਆ ਨਹੀਂ ਗਿਆ ਟਿਕ ਕੇ ?"

"ਤੇਰੇ ਵਾਂਗੂੰ ਫਿਹਲ ਤਾਂ ਨਹੀਂ ਹੋਇਆ।" ਜੱਸੀ ਨੇ ਵੀਰੇ ਨੂੰ ਸ਼ਰਾਰਤ ਭਰਿਆ ਸੁਆਲ ਕੀਤਾ। ਵੀਰੇ ਦੇ ਪ੍ਰਤੀਕਰਮ ਤੋਂ ਪਹਿਲਾਂ ਗੱਲ ਹਲਕੇ ਰੌਂਅ ਵਿਚ ਵਟ ਗਈ।

ਜੱਸੀ ਨੂੰ ਇਹਨਾਂ ਗੱਲਾਂ ਦਾ ਕੀ ਪਤਾ ? ਕੀ ਪਤਾ ਮੁੰਨੋਂ ਸਕੂਲੋਂ ਕਿਉਂ ਹਟ ਗਈ ? ਕੀ ਪਤਾ ਵੱਡਾ ਵੀਰਾ ਰਣਧੀਰ ਕਾਗਜ਼ਾਂ ਦਾ ਬੰਡਲ ਕੱਛ ਵਿਚ ਚੁੱਕੀਂ ਭਲਾ ਕਿਤੇ ਡਿਊਟੀ 'ਤੇ ਜਾਂਦਾ ਸੀ ਜਾਂ ਇੰਟਰਵਿਊਆਂ ਦੇ ਗੇੜ ਵਿਚ ਘੱਟਾ ਫਕਦਾ ਫਿਰਦਾ ਸੀ। ਸ਼ਹਿਰ ਜਾਣ ਲੱਗਾ ਸਵੇਰ ਵੇਲੇ ਉਹ ਸੰਦੂਕ ਕੋਲ ਖੜ੍ਹਾ ਬੇਬੇ ਨੂੰ ਘੂਰ ਘੂਰ ਕੇ ਰੁਪਈਏ ਫੜਾਉਂਦਾ ਸੀ ਕਿ ਬੇਬੇ ਦੀ ਇਕੱਠੀ ਕੀਤੀ ਚੂਨ ਭੂਨ ਵੀ ਖੋਹ ਲੈਂਦਾ ਸੀ। ਉਸ ਦੇ ਭਾਣੇ ਕੋਟ ਪਤਲੂਨ ਵਿਚ ਉਸ ਦਾ ਬੀ.ਏ. ਪੜ੍ਹਿਆ ਵੀਰਾ ਕੋਈ ਆਦਰਯੋਗ ਬੰਦਾ ਸੀ।

'ਜਾਹ ਭੱਜ ਜਾ ਘਰ ਨੂੰ, ਸਕੂਲੋਂ ਭੱਜ ਆਇਐਂ ਤਾਂ ਹੁਣ ਘਰੇ ਜਾ ਕੇ ਕੁਝ ਪੜ੍ਹ ਲਿਖ। ਚਾਂਦੀ ਬਣਾ ਦਿਊਂ ਨਹੀਂ ਤਾਂ...।" ਜੱਸੀ ਨੂੰ ਵੀਰਾ ਕੁਝ ਸਖ਼ਤ ਹੋਇਆ। ਬੜੀ ਮੁਸੀਬਤ ਹੋ ਗਈ—ਵੀਰੇ ਨੂੰ ਉਹ ਕਿਵੇਂ ਕਹੇ ਕਿ ਉਹ ਜੱਸੀ ਦੇ ਨਾਲ ਚੱਲ ਕੇ ਮਾਸਟਰ ਨੂੰ ਝਾੜ ਪਾਵੇ।

ਦੁਪਹਿਰਾ ਹੋ ਗਿਆ। ਉਸ ਦਾ ਜੀਅ ਕਦੇ ਪਿੰਡ ਜਾਣ ਨੂੰ ਕਰੇ ਕਦੇ ਖੇਤ ਰਹਿਣ ਨੂੰ। ਅਖੀਰ ਜਸੀ ਸਾਹਸ ਇੱਕਠਾ ਕਰਕੇ ਉਥੋਂ ਪਹੇ ਵਿਚ ਪਿੰਡ ਵੱਲ ਨੂੰ ਭੱਜ ਪਿਆ। ਸੂਰਜ ਸਿਖਰ ਚੜ੍ਹ ਗਿਆ ਸੀ। ਜੱਸੀ ਨੂੰ ਧੁੱਪ ਚੁਭਣ ਲਗੀ। ਦੌੜਦਾ ਦੌੜਦਾ ਉਹ ਕਿਸੇ ਛਾਂ ਵਿਚ ਰੁਕ ਜਾਂਦਾ। ਸੂਲਾਂ ਦਾ ਕੋਈ ਹੋਕਾਂ ਚੁੱਕ ਕੇ ਖੇਤ ਲੱਗ ਜਾਂਦਾ। ਫੇਰ ਭੱਜ ਪੈਂਦਾ। ਪੈਰ ਮੱਚਣ ਲੱਗੇ ਤੇ ਕੰਨ ਤਪਣ ਲੱਗੇ। ਬੇਬੇ ਦਾ ਕਸ ਕੇ ਕੀਤਾ ਹੋਇਆ ਗੁੰਦਵਾਂ ਜੂੜਾ ਤਪ ਕੇ ਦੁਖਣ ਲੱਗ ਪਿਆ। ਕਦੇ ਕਦੇ ਉੱਚੇ ਉੱਡੇ ਜਾ ਰਹੇ ਸੁੱਕੇ ਬੱਦਲ ਦੀ ਛਾਂ ਤੈਰਦੀ ਆਉਂਦੀ, ਭੋਰਾ ਕੁ ਚੈਨ ਵਰਤਾਉਂਦੀ, ਚਿੜੀ ਫੰਗ ਛੁਡਾ ਕੇ ਔਹ ਜਾਂਦੀ। ਉਹ ਬੜਾ ਉਪਰਾਮ ਹੋ ਗਿਆ। ਸਕੂਲ ਦਾ ਖਾਊ ਮਾਹੌਲ ਯਾਦ ਕਰ ਕਰ ਕੇ ਉਸ ਦੇ ਅੰਦਰ ਧੁਖਧੁਖੀ ਲੱਗ ਗਈ। ਇਹ ਯੱਭ ਕਿਵੇਂ ਮੁੱਕੂਗਾ ? ਜੱਸੀ ਦਾ ਜੀਅ ਕੀਤਾ ਕਿ ਉਹ ਸਕੂਲ ਜਾਣਾ ਛੱਡ ਦੇਵੇ। ਆਪਣੀ ਫੱਟੀ ਦੇ ਦੋ ਟੋਟੇ ਕਰ ਦੇਵੇ। ਗਣਿਤ ਦੀ ਕਿਤਾਬ ਪਾੜ ਸੁੱਟੇ, ਝੋਲਾ ਵਗਾਹ ਕੇ ਮਾਰੇ। ਫੇਰ ਪੜ੍ਹਾਈ ਵਾਲੀ ਲੀਲਾ ਦਾ ਭੋਗ ਪਾ ਦੇਵੇ।

ਉਪਰੋਂ ਕੜਕਦੀ ਧੁੱਪ ਕੰਨਾਂ ਨੂੰ ਸੇਕੀ ਜਾਵੇ। ਹੇਠੋਂ ਲੀਹੇ ਦੀ ਮਹੀਨ ਪੀਕ ਭੁੱਬਲ ਵਾਂਗ ਪੈਰਾਂ ਨੂੰ ਝੁਲਸੀ ਜਾਵੇ। ਪਾਣੀ ਦਾ ਪੰਪ ਵੀ ਪਿਛਾਂਹ ਦੂਰ ਰਹਿ ਗਿਆ। ਉਸ ਦਾ ਦਿਲ ਖੁੱਸਣ ਲੱਗਾ। ਉਹ ਵਿਲਕਣ ਲੱਗਾ। ਉਪਰੋਂ ਹੇਠੋਂ ਝੁਲਸਿਆ ਜੱਸੀ ਉਤਾਂਹ ਝਿਲਮਿਲ ਕਰਦੀ ਨੀਲਕ ਵੱਲ ਕਿਸੇ ਬੇ-ਆਸ ਨਾਲ ਝਾਕਿਆ। ਪਿਛਾਂਹ ਦੂਰੀ 'ਤੇ ਲਟ-ਕਦੀ ਚਿੱਤਲੀ ਤਿੱਤਰ ਫੰਗੀ ਨੂੰ ਛਾਂ ਲਈ ਜਾਣੋ ਆਵਾਜ਼ਾਂ ਮਾਰਨ ਲੱਗਾ। ਮੱਚਦੇ ਪੈਰ

ਮਰੋੜਦਾ, ਬਿਰਕਦੀਆਂ ਬੁਲ੍ਹੀਆਂ ਨਾਲ ਜੱਸੀ ਖੱਬਲ ਦੀ ਧੋੜੀ 'ਤੇ ਚੜ੍ਹ ਗਿਆ : "ਹਾਏ ਬੇਬੇ।"

ਉਥੇ ਉਹ ਬਹੁਤੀ ਦੇਰ ਖੜ੍ਹ ਨਾ ਸਕਿਆ। ਅਤੇ ਹੰਝੂਆਂ ਨੂੰ ਮੁੰਦੀਆਂ ਹੋਈਆਂ ਪਲਕਾਂ ਵਿਚ ਬੋਚਦਾ ਹੋਇਆ ਲੀਹੇ ਵਿਚ ਕੁੱਦ ਪਿਆ। ਪਿਛੋਂ ਦੂਰੀਂ ਤੋਂ ਦੇਖਿਆਂ ਸੰਨਾਟੇ ਵਿਚ ਉਹ ਗੇਂਦ ਵਾਂਗ ਮਸਤ ਰਿੜ੍ਹ ਰਿਹਾ ਸੀ। ਅੱਗੋਂ ਨੇੜਿਓਂ ਦੇਖਿਆਂ ਰੋਣਾ ਦੰਦਾਂ ਵਿਚ ਲੈ ਕੇ ਉਹ ਚੌਫਾਲ ਡਿਗਦਾ ਡਿਗਦਾ ਬਚ ਰਿਹਾ ਸੀ। ਬੇਬੇ ਦੀ ਲਾਡਲੀ ਰਿਹਾੜ ਲੀਹੇ ਵਿਚ ਕਿਤੇ ਰੁਲ-ਖੁਲ ਗਈ ਸੀ।

ਘਰੇ ਪਹੁੰਚਿਆ ਤਾਂ ਕਿਸੇ ਨੂੰ ਉਸ ਦੇ ਹੰਝੂ ਪੂੰਝਣ ਦੀ ਲੋੜ ਨਹੀਂ ਸੀ। ਨਾ ਹੀ ਉਸ ਨੇ ਆਪ ਕਿਸੇ ਦਿਲਬਰੀ ਦੀ ਝਾਕ ਕੀਤੀ। ਬੇਬੇ ਜੋ ਲੰਮੀਆਂ ਦੁਪਹਿਰਾਂ ਸੌਂ ਕੇ ਨਹੀਂ ਸੀ ਗੁਜ਼ਾਰ ਸਕਦੀ, ਝਾਰਨੇ ਵਿਚ ਗਲੋਟੇ ਲਈ ਬੈਠੀ ਸੀ। ਅਟੇਰਨ 'ਤੇ ਲਿਪਟੀ ਅੱਟੀ ਨਾਲ ਗਲੋਟੇ ਦੀ ਤੰਦ ਮੇਲਦੀ ਹੋਈ ਬੋਲੀ : "ਵੇ ਆ ਗਿਆ ਤੂੰ ?"

"ਛੁੱਟੀ!"

"ਤੇਰਾ ਝੋਲਾ ?"

"ਛੁੱਟੀ, ਛੁੱਟੀ।" ਆਖਦਾ ਹੋਇਆ ਉਹ ਝਲਾਨੀ ਵਿਚ ਵੜ ਗਿਆ। ਬਸਤੇ ਬਾਰੇ ਬਹਾਨਾ ਲਭਦੇ ਲਭਦੇ ਉਸ ਨੇ ਪਾਂਡੂ ਨਾਲ ਲਿੱਪੀ ਪੋਚੀ ਹਾਰੀ ਨਾਲ ਆਪਣਾ ਫੱਟੀ ਝੋਲਾ ਖੜ੍ਹਾ ਦੇਖਿਆ। ਉਸ ਨੂੰ ਬੜੀ ਹੈਰਾਨੀ ਹੋਈ। ਉਸ ਦਾ ਕੋਈ ਯਾਰ ਬੇਲੀ ਅੱਧੀ ਛੁੱਟੀ ਮਾਸਟਰ ਤੋਂ ਚੋਰੀ ਝੋਲਾ ਘਰੇ ਫੜਾ ਗਿਆ ਸੀ ਜਾਂ ਮਾਸਟਰ ਨੇ ਆਪ ਕਿਸੇ ਤੇਂਖਲੇ ਨਾਲ ਘਰੋਂ ਪਤਾ ਮੰਗਵਾ ਕੇ ਉਸ ਦਾ ਝੋਲਾ ਪਹੁੰਚਾ ਦਿੱਤਾ ਸੀ ? ਇਹ ਉਸ ਦੀ ਕਲਪਨਾ ਦੀ ਮਾਰ ਵਿਚ ਨਾ ਆਇਆ। ਬੱਸ ਉਸ ਦੀ ਬਹਾਨੇਬਾਜ਼ੀ ਦੀ ਲੋੜ ਮੁੱਕ ਗਈ ਸੀ। ਉਹ ਲੱਤਾਂ ਨਿਸਾਲ ਕੇ ਲਿੱਪੀ ਪੋਚੀ ਠੰਡੀ ਧਰਤੀ 'ਤੇ ਬਹਿ ਗਿਆ। ਸਕੂਲ ਅੰਦਰਲੇ ਕਤਲ-ਗਾਹ ਵਰਗੇ ਹਨੇਰੇ ਸਲ੍ਹਾਬੇ ਮਾਹੌਲ ਨਾਲੋਂ ਕਿੰਨੀ ਵਧੀਆ ਸੀ ਥੱਕੀਆਂ ਲੱਤਾਂ ਦੀ ਝਰਨਾਹਟ। ਅੱਜ ਪਹਿਲੀ ਵਾਰੀ ਸਕੂਲੋਂ ਫਰਾਰ ਹੋ ਕੇ ਉਹ ਇਹੋ ਜਿਹੀ ਆਵਾਰਾ-ਗਰਦੀ ਦੀ ਮੁਹਿੰਮ 'ਤੇ ਚੜ੍ਹਿਆ ਸੀ ਜਿਸ ਨੂੰ ਸ਼ਰੀਫ ਬੱਚਿਆਂ ਦਾ ਕੰਮ ਨਹੀਂ ਸੀ ਗਿਣਿਆ ਜਾਂਦਾ। ਅੱਜ ਦਾ ਦਿਨ ਯਾਦ ਕਰ ਕੇ ਉਸ ਨੂੰ ਬੜਾ ਸੁਆਦ ਆਉਣ ਲੱਗਾ। ਅੱਜ ਦੀ ਮੁਹਿੰਮ 'ਤੇ ਉਸ ਨੂੰ ਮਾਣ ਸੀ ਸੂਰਮਗਤੀ ਜਿੰਨਾ।

"ਵੇ ਛੁੱਟੀ ਛੁੱਟੀ ਦਿਆ ਬੱਚਿਆ!"

ਜੱਸੀ ਨੇ ਘੇਸਲ ਮਾਰ ਲਈ। ਉਸ ਨੇ ਝੋਲਾ ਚੁੱਕ ਕੇ ਟੰਗਾਂ ਵਿਚਾਲੇ ਲੈ ਲਿਆ। ਫਿਰ ਇਕ ਦਮ ਉਸ ਨੂੰ ਝੋਲਾ ਅਧੂਰਾ ਲੱਗਾ, ਫਿਰ ਬੁਰਾ ਲੱਗਣ ਲੱਗ ਪਿਆ। ਜੱਸੀ ਨੇ ਝੋਲੇ ਵਿਚੋਂ ਇਕ ਇਕ ਕਰ ਕੇ ਸਭ ਚੀਜ਼ਾਂ—ਛੇ ਸੱਤ ਨੁੱਕਰਾਂ ਵਾਲੀ ਸਲੇਟ, ਸਲੇਟੀ ਦਾ ਟੁਕੜਾ, ਕਾਲੀ ਸਿਆਹੀ ਦੀ ਚੋਰ ਦਵਾਤ, ਬਾਹਰ ਖਿੰਡਾ ਦਿੱਤੀਆਂ।

"ਵੇ ਤੇਰੀ ਪੜ੍ਹਨ ਦੀ ਸਲਾਹ ਨਹੀਂ ?"

...ਫਿਰ ਗਣਿਤ ਦੀ ਕਿਤਾਬ ਵੀ ਜੱਸੀ ਨੇ ਚਲਾ ਕੇ ਮਾਰੀ। ਫਿਰ ਪੰਜਾਬੀ ਪਾਠ ਪੁਸਤਕ ਕੱਢ ਲਈ।

"ਵੇ ਤੂੰ ਦੁਨੀਆਂ ਤੋਂ ਕੁਛ ਵੱਖਰਾ ਜੰਮਿਐਂ ?"

ਉਹ ਇਕ ਇਕ ਕਰ ਕੇ ਕਵਿਤਾਵਾਂ ਦੇ ਪਾਠ ਫਰੋਲਣ ਲੱਗਾ। 'ਮੈਂ ਹਾਂ ਬਾਲਕ ਬੀਬਾ ਰਾਣਾ, ਕੁੱਕੂ ਮੇਰਾ ਨਾਂ, ਮਾਸੀ ਮੈਨੂੰ ਪੇੜੇ ਦੇਵੇ...' ਉਸ ਨੇ ਬੁਲ੍ਹ ਟੇਰ ਕੇ ਕਿਤਾਬ ਦੇ ਸਫੇ ਨੂੰ ਜ਼ੋਰ ਦੀ ਖਿੱਚਿਆ। ਉਹ ਫੱਟ ਗਿਆ।

"ਵੇ ਤੂੰ ਏਸੇ ਤਰ੍ਹਾਂ ਧੱਕੇ ਖਾਵੇਂਗਾ ?"

ਉਸ ਨੇ ਇਕ ਹੋਰ ਸਫਾ ਖਿਚਿਆ ਪਰ ਕਾਗਜ਼ ਤੁਣਕਾ ਖਾ ਕੇ ਰਹਿ ਗਿਆ, ਫਟ ਨਾ ਸਕਿਆ। ਉਸ ਨੇ ਦਵਾਤ ਚੁੱਕੀ ਤੇ ਕਾਨੀ ਉਸ ਨੂੰ ਨਾ ਲੱਭੀ। ਦਵਾਤ ਵਿਚ ਉਂਗਲ ਡਬੋ ਕੇ ਉਸ ਨੇ ਕਵਿਤਾਵਾਂ ਦੇ ਕਈ ਪਾਠ ਕਾਟਮਕੀਟ ਕਰ ਦਿੱਤੇ। ਕਿਤਾਬ ਪਰ੍ਹੇ ਵਗਾਹ ਮਾਰੀ।

"ਵੇ ਬੋਲਦਾ ਨੀ ਲਾਟ ਸਾਹਿਬ ਕੀ ਕਰਦੈਂ ?"

ਫਿਰ ਹਿੰਦੀ ਪਰਵੇਸ਼ਕਾ ਵਿਚ ਗੋਲਡ੍ਹ ਬੱਚਿਆਂ ਦੀਆਂ ਤਸਵੀਰਾਂ ਵਾਲਾ ਬੱਚਿਆਂ ਦੇ ਦੈਨਿਕ ਨੇਮ ਵਾਲਾ ਪਾਠ ਕੱਢਿਆ। ਤਸਵੀਰਾਂ ਇਸ ਤਰ੍ਹਾਂ ਸਨ ਜਿਵੇਂ ਲਾਟ ਸਾਹਿਬ ਦੇ ਬੱਚੇ ਹੋਣ। ਜੱਸੀ ਨੇ ਵਰਕਾ ਕਾਟਮਕੀਟ ਕਰਦਿਆਂ ਰੋਹ ਨਾਲ ਕਿਹਾ : "ਆ ਕੇ ਦੇਖ ਲੈ !"

ਕੁਝ ਕੁ ਚੁੱਪ ਗੜੁਪ ਪਲਾਂ ਬਾਅਦ ਜੱਸੀ ਦੀ ਬੇਬੇ ਉਠ ਕੇ ਝਲਾਨੀ ਵੱਲ ਆਈ। ਜੱਸੀ ਦੇ ਮਨ ਦੀ ਪਸਰੀ ਹੋਈ ਮੌਜ ਵੇਖ ਕੇ ਉਹ ਜੱਸੀ ਉਪਰ ਵਰ੍ਹ ਪਈ। ਇਕ...ਦੋ... ਤਿੰਨ...ਉਸਦੀ ਪਿੱਠ ਰਾੜ੍ਹਦੀ ਹੋਈ ਬੋਲੀ :

"ਵੇ ਕੀ ਹੋਇਆ ਤੈਨੂੰ ? ਕਿਉਂ ਨਹੀਂ ਰਾਹ 'ਤੇ ਆਉਂਦਾ ? ਆਹ ਕਿਤਾਬਾਂ ਨਾਲ ਤੇਰਾ ਕੀ ਵੈਰ ਹੈ ?"

[ ਪਿੰਡ ਤੇ ਡਾਕਘਰ ਮੌੜਾਂ, ਰਾਹੀਂ ਸੰਗਰੂਰ-148001 ]



ਪ੍ਰੀਤਮ ਸਿੰਘ

# ਕਰਾਮਾਤ ਦਾ ਕਹਿਰ

ਬਾਬੇ ਆਖਿਆ,
ਮੈਂ ਕਰਾਮਾਤ ਨਹੀਂ ਦਿਖਾ ਸਕਦਾ
ਕਰਾਮਾਤ ਨਾਂ ਹੈ ਕਹਿਰ ਦਾ।

ਨਵਾਂ ਯੁਗ ਹੈ ਯੁਵਾ ਵਰਗ ਦਾ
ਯੁਵਾ ਵਰਗ ਦਾ ਮੈਂ ਪੈਗੰਬਰ
ਨਵੇਂ ਯੁਗ ਦਾ ਮੈਂ ਅਵਤਾਰ
ਹੇ ਮੂਰਖ ਲੋਕੋ
ਤੁਹਾਨੂੰ ਕਿਉਂ ਇਨਕਾਰ ?

ਜਿੰਨ ਭੂਤ ਸਭ ਮੇਰੇ ਵੱਸ ਵਿਚ
ਜਿਸ ਨੂੰ ਚਾਹਵਾਂ
ਤਿੱਗਣੀ ਦਾ ਮੈਂ ਨਾਚ ਨਚਾਵਾਂ
ਜਦ ਵੀ ਚਾਹਵਾਂ
ਹੱਥ ਉਤੇ ਮੈਂ ਸਰ੍ਹੋਂ ਜਮਾਵਾਂ
ਮੇਰੇ ਆਖੇ
ਬੱਦਲ ਗੱਜਣ
ਬਿਜਲੀ ਚਮਕੇ
ਮੇਰੇ ਆਖੇ
ਝੱਖੜ ਝੁੱਲਣ
ਨ੍ਹੇਰੀ ਵੱਗੇ
ਮੇਰੇ ਆਖੇ
ਅੰਮ੍ਰਿਤ ਵਰਸ਼ਾ
ਮੇਰੇ ਆਖੇ
ਮੁੱਲ ਘਟਦਾ, ਵਧਦਾ
ਹਰ ਇਕ ਸ਼ੈ ਦਾ
ਮੇਰੇ ਆਖੇ
ਲੋਕ ਸੁਖੀ
ਪ੍ਰਲੋਕ ਸੁਹੇਲਾ।

ਮੇਰੀ ਚੁੰਭਕ ਸ਼ਕਤੀ ਦੇ ਤੁੱਲ ਕੌਣ ?
ਜਿੱਥੇ ਜਾਵਾਂ
ਬੱਚੇ ਬੁਢੇ
ਘੱਤ ਵਹੀਰਾਂ ਆਉਣ।
ਮੇਰਾ ਕਹਿਰ
ਮੇਰੀ ਕਿਰਪਾ
ਅਪਰ ਅਪਾਰ
ਕਰੋ ਸਵੀਕਾਰ
ਨਵ ਯੁਗ ਦਾ
ਮੈਨੂੰ ਅਵਤਾਰ

ਇਹ ਕਿਹਾ ਚਮਤਕਾਰ
ਮੇਰੀ ਕਿਸ਼ਤੀ ਡੋਲੇ ਵਿਚ ਮੰਝਧਾਰ।
ਜਿੰਨਾ ਲਾਵਾਂ
ਤਰਾਣ ਪਰਾਣ
ਸੰਗੀ ਸਾਥੀ
ਡੁਬਦੇ ਜਾਣ।
ਢੋਲ ਢਮੱਕੇ
ਮਾਰੂ ਛੱਲਾਂ
ਹਿਰਦੇ ਵੇਧਕ ਗੱਲਾਂ
ਹੇ ਲੋਕੋ
ਰੋਕੋ
ਰੋਕੋ
ਰੋਕੋ। □

[ਈ-49, ਸੈਕਟਰ 14, ਚੰਡੀਗੜ੍ਹ]

• ਜਗਤਾਰਦੀਪ

# ਸੱਤ ਪਰਾਏ ਲੋਕ

ਗੁਰਦੁਆਰੇ ਦਾ ਘੜਿਆਲ ਵੱਜਦਿਆਂ ਹੀ ਮੈਂ ਬਾਹਰ ਖੇਤਾਂ ਵੱਲ ਨਿਕਲ ਆਇਆ ਸਾਂ ਤੇ ਹੁਣ ਜਦੋਂ ਵਾਪਸ ਆ ਰਿਹਾ ਹਾਂ, ਮੇਰੇ ਅੰਦਰ ਅਜੀਬ ਖਲਬਲੀ ਮੱਚੀ ਹੋਈ ਹੈ। ਕਈ ਵਾਰ ਏਸੇ ਤਰ੍ਹਾਂ ਹੁੰਦੈ। ਨਾ ਚਾਹੁੰਦਿਆਂ ਵੀ ਮੇਰਾ ਅਤੀਤ ਧਾਗੇ ਦੀ ਅੱਟੀ ਵਾਂਗ ਉਧੜਨ ਲੱਗ ਪੈਂਦਾ ਹੈ ਤੇ ਇਹਦਾ ਅਹਿਸਾਸ ਬਹੁਤ ਹੀ ਅਜੀਬ ਤਰ੍ਹਾਂ ਦਾ ਹੁੰਦੈ। ਮੈਨੂੰ ਲਗਦੈ ਜਿਵੇਂ ਮੈਂ ਜ਼ਿੰਦਗੀ ਦੇ ਇੱਕੀ ਵਰ੍ਹੇ ਵਿਅਰਥ ਗੁਆ ਦਿੱਤੇ ਹੋਣ। ਸੋਚਦਿਆਂ ਸੋਚ-ਦਿਆਂ ਜਦ ਮੇਰੀ ਯਾਦਦਾਸ਼ਤ ਉਸ ਨੁਕਤੇ 'ਤੇ ਅੱਪੜਦੀ ਹੈ ਜਿਥੋਂ ਮੇਰੀ ਜ਼ਿੰਦਗੀ ਦਾ ਆਗਾਜ਼ ਹੋਇਆ ਸੀ ਤਾਂ ਮੈਨੂੰ ਲਗਦੈ ਜਿਵੇਂ ਮੈਂ ਆਪਣੇ ਸਾਥੀਆਂ ਨਾਲੋਂ ਬਹੁਤ ਪਿੱਛੇ ਰਹਿ ਗਿਆ ਹੋਵਾਂ। ਮੈਂ ਜੋ ਹਾਲੀ ਤੱਕ ਕੁਝ ਵੀ ਹਾਸਿਲ ਨਹੀਂ ਕਰ ਸਕਿਆ।

ਮੈਂ ਹਮੇਸ਼ਾ ਹੀ ਉਹੋ ਕੁਝ ਕੀਤੈ, ਜਿਹੜਾ ਆਮ ਤੌਰ 'ਤੇ ਇਕ ਅਗਾਂਹ ਵਧੂ ਆਦਮੀ ਕਰਦੈ। ਪਰ ਫੇਰ ਵੀ ਮੈਂ ਆਪਣੀ ਮਨਮਰਜ਼ੀ ਦੀ ਦੁਨੀਆਂ ਆਬਾਦ ਕਰਨ ਵਿਚ ਅਸਫਲ ਰਿਹਾਂ। ਹੁਣ ਵੀ ਕਈ ਵੇਰ ਮਨ ਤੜਪ ਉਠਦੈ, "ਆਖਰ ਕੋਈ ਤਾਂ ਹੋਵੇ ਜਿਸਨੂੰ ਮਨ ਆਪਣਾ ਕਹਿ ਸਕੇ।" ਕਦੀ ਵਕਤ ਸੀ ਜਦ ਕਿੰਨੀਆਂ ਹੀ ਖਾਹਿਸ਼ਾਂ ਮੇਰੇ ਅੰਦਰ ਉਸਲਵੱਟੇ ਭਰਦੀਆ ਸਨ। ਹੁਣ ਵੀ ਵਕਤ ਹੈ, ਜਦ ਮੈਂ ਇਕ ਮਸ਼ੀਨੀ ਪੁਰਜ਼ਾ ਬਣ ਕੇ ਰਹਿ ਗਿਆ ਹਾਂ। ਮੈਂ, ਜਿਸ ਨੂੰ ਨਾ ਕੋਈ ਖੁਸ਼ੀ ਭਾਉਂਦੀ ਹੈ ਤੇ ਨਾ ਹੀ ਗ਼ਮੀ ਦਾ ਅਹਿਸਾਸ ਹੁੰਦਾ ਹੈ। ਜੇ ਹੁੰਦਾ ਵੀ ਹੈ ਤਾਂ ਇਹ ਬਹੁਤ ਲੰਮੇਰਾ ਨਹੀਂ ਹੁੰਦਾ।

ਪਤਾ ਨਹੀਂ ਅਸੀਂ ਸਾਰੇ ਕਿਧਰ ਤੁਰੇ ਜਾ ਰਹੇ ਹਾਂ ਤੇ ਆਖ਼ਰ ਸਾਡਾ ਬਣਨਾ ਕੀ ਹੈ? ਦੁਨੀਆਂ ਦੀ ਹਰ ਚੀਜ਼ ਇਕੱਠੀ ਕਰ ਲੈਣ ਦੀ ਹਵਸ ਨੇ ਸਾਨੂੰ ਇੰਨੇ ਨਿਰਮੋਹੇ ਬਣਾ ਦਿਤੈ ਕਿ ਕਿਸੇ ਕੋਲ ਵੀ ਕਿਸੇ ਦੀ ਗੱਲ ਸੁਣਨ ਦੀ ਵਿਹਲ ਤੱਕ ਨਹੀਂ। ਹਰ ਕੋਈ ਇਥੇ ਇੰਝ ਤੁਰਿਆ ਫਿਰਦੈ ਜਿਵੇਂ ਸੱਤ ਪਰਾਏ ਲੋਕਾਂ 'ਚ ਵਿਚਰ ਰਿਹਾ ਹੋਵੇ।

ਅਚਾਨਕ ਮੇਰੀ ਨਜ਼ਰ ਸਾਹਮਣੇ ਪਸਰ ਜਾਂਦੀ ਹੈ। ਮੈਂ ਤੇਜ਼ੀ ਨਾਲ ਅਗਾਂਹ ਵਧਦਾ ਹਾਂ। ਗੁਰਦੁਆਰੇ ਕੋਲ ਖਲੋਤੀ ਭੀੜ ਦੇਖ ਕੇ ਮੈਂ ਸਹਿਮ ਜਾਂਦਾ ਹਾਂ ਤੇ ਛੇਤੀ ਹੀ ਅਸਲ ਗੱਲ ਦਾ ਪਤਾ ਲਾਉਣਾ ਚਾਹੁੰਦਾ ਹਾਂ। ਬੜੀ ਦੁਖਦਾਈ ਘਟਨਾ ਹੈ। ਗਵਾਂਢੀਆਂ ਦੀ ਕੁੜੀ, ਜਿਸ ਹਫਤਾ ਪਹਿਲਾਂ ਧੀ ਜੰਮੀ ਸੀ, ਅੱਜ ਮਰਨ ਕਿਨਾਰੇ ਬੈਠੀ ਹੈ। ਕਾਨੇ ਦਾ ਕਾਨਾ ਹੋਈ ਪਈ ਹੈ। ਪੀਲਾ ਜ਼ਰਦ ਚਿਹਰਾ, ਅੱਖਾਂ ਵਿਚਲੀ ਚਮਕ ਗਾਇਬ ਤੇ ਬੁਲ੍ਹਾਂ 'ਤੇ ਸਿਕੜੀ ਜੰਮੀ ਹੋਈ ਹੈ।

"ਚੰਦਾ ਸਿੰਆਂ, ਖੜ੍ਹਾ ਮੂੰਹ ਕੀਹਦਾ ਦੇਖਦੈਂ। ਛੇਤੀ ਕਰ ਕੋਈ ਹੀਲਾ. ਕੁੜੀ ਵਿਚ ਤਾਂ ਹੈ ਕੁਝ ਨਹੀਂ। ਪੈਸੇ ਧੇਲੇ ਦੀ ਕਸਰ ਹੈ ਤਾਂ ਵੀ ਦੱਸ। ਬੰਦਾ ਬੰਦੇ ਦਾ ਸੌ ਦਾਰੂ ਹੁੰਦੈ।

ਪੈਸਿਆਂ ਸਹੁਰਿਆਂ ਨੇ ਨਾਲ ਥੋੜੇ ਜਾਣੈ ।" ਕੰਧ ਕੋਲੋਂ ਬੋਲਦਾ ਸ਼ਾਹ ਇਸ ਵੇਲੇ ਨਿਰਾ ਮਹਾਤਮਾ ਲੱਗ ਰਿਹੈ । ਪਰ ਉਸ ਦੀਆਂ ਕਰਤੂਤਾਂ ਕਿਸ ਤੋਂ ਭੁਲੀਆਂ ਨੇ । ਇਹੋ ਜਿਹੇ ਮੌਕੇ ਤਾਂ ਉਹ ਹਰ ਪਲ ਉਡੀਕਦਾ ਰਹਿੰਦੈ । ਕਿਸੇ ਦਾ ਵਧਦਾ ਕਾਰੋਬਾਰ ਤਾਂ ਇਹਨੂੰ ਫੁੱਟੀ ਅੱਖ ਨਹੀਂ ਭਾਉਂਦਾ । ਨਾਲੇ ਚੰਦਾ ਸਿੰਘ ਤਾਂ ਉਂਝ ਵੀ ਬਰਾਬਰ ਦੀ ਸਾਮੀ ਬਣਦੀ ਜਾ ਰਹੀ ਹੈ । ਇਹਨੂੰ ਭਲਾ ਉਹ ਕਿੰਝ ਬਖ਼ਸ਼ ਸਕਦੈ । ਅੱਗੇ ਜਿੰਨਿਆਂ ਨੂੰ ਹੱਥ ਫੇਰਿਆ ਉਠਣ ਜੋਗੇ ਨਹੀਂ ਛੱਡੇ । ਜ਼ਮੀਨ-ਜਾਇਦਾਦ ਹੱੜਪ ਕਰਕੇ ਰੋਟੀ ਨੂੰ ਵੀ ਤਰਸਾ ਦਿਤੇ ਹਨ ।

"ਪਰਮਾਤਮਾ ਦਾ ਦਿੱਤਾ ਬੜਾ ਕੁਝ ਹੈ ਸ਼ਾਹ ਜੀ । ਵਧੀ ਹੋਈ ਤਾਂ ਪੈਸਿਆਂ ਨਾਲ ਤੋਲ ਕੇ ਵੀ ਬਚਾ ਲਵਾਂਗੇ ਤੇ ਘਟੀ ਦਾ ਕੋਈ ਹੀਲਾ ਨਹੀਂ ।" ਚੰਦਾ ਸਿੰਘ ਅੰਦਰਲਾ ਸਿੱਖ ਪੂਰੇ ਭਰੋਸੇ ਨਾਲ ਬੋਲਦਾ ਹੈ ।

ਅਗਲੇ ਹੀ ਪਲ ਸਹਿਕਦੀ ਹੋਂਦ ਨੂੰ ਆਪਣੇ ਅੰਦਰ ਸਮੇਟ ਕਾਰ ਅੱਖੋਂ ਉਹਲੇ ਹੋ ਜਾਂਦੀ ਹੈ । ਮੈਂ ਇਕ ਭਰਵੀਂ ਨਜ਼ਰ ਉੱਡਦੀ ਧੂੜ ਵਲ ਸੁਟਦਾ ਹਾਂ ਤੇ ਫ਼ਿਰ ਘਰ ਵਲ ਮੁੜ ਪੈਂਦਾ ਹਾਂ ।

"ਰੱਬ ਖ਼ੈਰ ਹੀ ਕਰੇ ।" ਜਣੇ ਖਣੇ ਦੀ ਜ਼ਬਾਨ 'ਤੇ ਹੈ । ਇਹ ਲੋਕ ਰੱਬ ਨੂੰ ਖੌਰੇ ਬਾਬਰ ਦਾ ਛੋਟਾ ਭਰਾ ਸਮਝਦੇ ਨੇ । ਜਿਸ 'ਤੇ, ਜਿਹੜਾ ਵੀ ਇਲਜ਼ਾਮ ਮੁੜ੍ਹ ਦੇਂਦੇ ਨੇ । ਅੱਜ ਕਲ ਤਾਂ ਮਸ਼ੀਨਰੀ ਦਾ ਭੇਦ ਨਹੀਂ ਲਗਦਾ, ਇਹ ਤਾਂ ਫਿਰ ਵੀ ਬੰਦੇ ਦੀ ਦੇਹ ਆ । ਖਬਰੇ ਕਦੋਂ ਕੀ ਨੁਕਸ ਪੈ ਜਾਵੇ । ਤੇ ਇਹਦੇ ਨਾਲ ਕਿਸੇ ਗੈਰ ਕੁਦਰਤੀ ਚੀਜ਼ ਦਾ ਕੀ ਵਾਸਤਾ ਹੈ । ਰੱਬ ਸ਼ਾਇਦ ਮੁਸੀਬਤ ਮਾਰੇ ਮਨੁੱਖ ਦੀ ਮਨ ਦੀ ਤਸੱਲੀ ਤੋਂ ਵੱਧ ਕੁਝ ਵੀ ਨਹੀਂ । ਇਸੇ ਤਾਣੇ ਪੇਟੇ ਵਿਚ ਉਲਝਿਆ ਮੈਂ ਘਰ ਪਹੁੰਚ ਜਾਂਦਾ ਹਾਂ ।

ਮੇਰੀ ਉਦਾਸੀ ਪਲੋ ਪਲੀ ਵਧਦੀ ਜਾ ਰਹੀ ਹੈ । ਮੈਂ ਸੌਣ ਦੀ ਬੇਫਾਇਦਾ ਕੋਸ਼ਿਸ਼ ਕਰਦਾ ਹਾਂ, ਪਰ ਨੀਂਦ ਨਹੀਂ ਆਉਂਦੀ । ਹਾਰ ਕੇ ਮੈਂ ਪੁਰਾਣੇ ਰਿਸਾਲਿਆਂ ਦੇ ਵਰਕੇ ਪਰਤਣ ਲਗਦਾ ਹਾਂ ਤੇ ਦੁਪਹਿਰ ਤੱਕ ਪਰਤੀ ਜਾਂਦਾ ਹਾਂ । ਅਚਾਨਕ ਦਰਵਾਜ਼ਾ ਖੁਲ੍ਹਦਾ ਹੈ । ਮੇਰੀ ਨਜ਼ਰ ਇਕ ਦਮ ਉਧਰ ਚਲੀ ਜਾਂਦੀ ਹੈ । ਕੁੜੀ ਦਾ ਭਰਾ ਆਇਆ ਹੈ ।

"ਆ ਬਹਿ ਜਾ" ਅਚੇਤ ਹੀ ਮੇਰੇ ਮੂੰਹੋਂ ਨਿਕਲ ਜਾਂਦੈ ।

"ਡਾਕਟਰ ਨੇ ਜੁਆਬ ਦੇ ਦਿਤੈ, ਅਖੇ ਮੇਰੇ ਵੱਸ ਦੀ ਗੱਲ ਨਹੀਂ ਤੇ ਕਹਿੰਦੈ, ਤੁਸੀਂ ਇਹਨੂੰ ਰਾਜਧਾਨੀ ਦੇ ਵੱਡੇ ਹਸਪਤਾਲ ਲੈ ਜਾਉ ।" ਉਹ ਮੈਨੂੰ ਦਸਦਾ ਹੈ ।

"ਉਹ ਸਾਡੇ ਵਰਗਿਆਂ ਲਈ ਥੋੜੇ ਐ, ਕੋਈ ਮਰਦੈ ਤਾਂ ਲੱਖ ਵਾਰ ਮਰ ਜਾਏ ਉਨ੍ਹਾਂ ਤਾਂ ਤਜਰਬਾ ਪਹਿਲਾਂ ਕਰਨਾ ਹੁੰਦੈ ਤੇ ਇਲਾਜ ਪਿਛੋਂ । ਉਨ੍ਹਾਂ ਨੂੰ ਕਾਹਦੀ ਪ੍ਰਵਾਹ ਐ ।" ਅੰਦਰਖਾਤੇ ਮੈਂ ਇਕ ਲੰਮਾ ਹਉਕਾ ਭਰਦਾ ਹਾਂ ।

"ਹੁਣ ਦੱਸ ਫਿਰ ਕੀ ਕਰੀਏ" ਮੈਂ ਪੁਛਦਾ ਹਾਂ । "ਆਂਹਦੀ ਸੀ, ਮੇਰੇ ਬਚਣ ਦੀ ਕੋਈ ਉਮੀਦ ਨਹੀਂ । ਐਵੇਂ ਫਜ਼ੂਲ ਖਰਚ ਨਾ ਕਰੋ । ਨਾਲੇ ਵੱਡੇ ਨੂੰ ਮਿਲਣ ਲਈ ਬਹੁਤ ਸਹਿਕਦੀ ਐ । ਅਖੇ ਇਕ ਵਾਰ ਮੂੰਹ ਵਿਖਾ ਜਾਵੇ ।"

"ਚਲ ਤਾਰ ਦੇ ਆਉਨੇ ਆਂ ਫਿਰ ।" ਮੈਂ ਸੁਝਾਅ ਦਿੰਦਾ ਹਾਂ ਤੇ ਉਹ ਸੌਖਿਆਂ ਹੀ ਸਹਿਮਤ ਹੋ ਜਾਂਦਾ ਹੈ ।

ਸ਼ਹਿਰ ਪੁੱਜ, ਤਾਰ ਬਾਬੂ ਤੋਂ ਪਤਾ ਲਗਦੈ ਕਿ ਤਾਰ ਤਾਂ ਕੱਲ ਦਸ ਵਜੇ ਤੋਂ ਬਾਅਦ ਮਿਲੂ । ਪਰ ਇਥੇ ਤਾਂ ਇਕ ਇਕ ਪਲ ਕੀਮਤੀ ਹੈ । ਅਸੀਂ ਘਬਰਾ ਕੇ ਇਕ ਦੂਜੇ ਵਲ ਵੇਖਦੇ ਹਾਂ । ਢਾਈ ਸੌ ਮੀਲ ਦਾ ਸਫ਼ਰ ਕਰਨਾ ਪੈਣਾ ਹੈ । ਸਾਡੀਆਂ ਅੱਖਾਂ ਟੱਡੀਆਂ ਜਾਂਦੀਆਂ ਹਨ ।

ਉਸੇ ਤਰ੍ਹਾਂ ਅਸੀਂ ਬੱਸ-ਅੱਡੇ ਵੱਲ ਦੌੜਦੇ ਹਾਂ । ਪਰ ਬੱਸ ਤਾਂ ਪੂਰਾ ਘੰਟਾ ਠਹਿਰ ਕੇ ਜਾਣੀ ਹੈ, ਅੱਡਾ ਇੰਚਾਰਜ ਦੱਸਦਾ ਹੈ । ਅਸੀਂ ਟੈਕਸੀ ਸਟੈਂਡ ਵਲ ਦੌੜਦੇ ਹਾਂ । ਉਹ ਪੰਜ ਸੌ ਰੁਪਏ ਮੰਗਦਾ ਹੈ । ਪਰ ਸਾਡੀ ਜੇਬ ਵਿਚ ਤਾਂ ਕੁੱਲ ਰਲਾ ਕੇ ਪੰਜਾਹ ਰੁਪਏ ਹਨ । ਟੈਕਸੀ 'ਤੇ ਜਾਣ ਬਾਰੇ ਤਾਂ ਇਸ ਵਕਤ ਸੋਚਿਆ ਵੀ ਨਹੀਂ ਜਾ ਸਕਦਾ । ਅਸੀਂ ਆਪਣੇ ਸਾਈਕਲ ਚੁਕਦੇ ਹਾਂ ਤੇ ਜੀ. ਟੀ. ਰੋਡ ਵਾਲੇ ਅੱਡੇ ਨੂੰ ਚਲ ਪੈਂਦੇ ਹਾਂ । ਅੰਤਾਂ ਦੀ ਗਰਮੀ ਪੈ ਰਹੀ ਹੈ । ਸਾਡੇ ਕਪੜਿਆਂ 'ਚੋਂ ਵੀ ਮੁੜ੍ਹਕਾ ਵਗਣ ਲਗ ਪਿਆ । ਪਿਆਸ ਨਾਲ ਗਲ ਸੁਕਦਾ ਜਾ ਰਿਹੈ । ਪਰ ਮਨ ਵਿਚ ਇਕੋ ਹੀ ਲਗਨ ਹੈ ...ਛੇਤੀ...ਛੇਤੀ...ਛੇਤੀ ।

ਅਸੀਂ ਪੂਰੀ ਰਫ਼ਤਾਰ 'ਤੇ ਸਾਈਕਲ ਦੁੜਾ ਰਹੇ ਹਾਂ । ਆਖਰ ਅਸੀਂ ਬੱਸ ਫੜਨ ਵਿਚ ਸਫਲ ਹੋ ਗਏ ਹਾਂ । ਪਰ ਮਨ ਨੂੰ ਸੰਸਾ ਲਗਾ ਹੋਇਐ ਕਿ ਅਸੀਂ ਬਹੁਤ ਲੇਟ ਹੋ ਗਏ ਆਂ । ਅਚਾਨਕ ਬੱਸ ਦਾ ਪ੍ਰੈਸ਼ਰ-ਪਾਈਪ ਫਟ ਜਾਂਦੈ ਤੇ ਬਰੇਕ ਫੇਹਲ ਹੋ ਜਾਂਦੀ ਹੈ । ਅਜੀਬ ਮੁਸੀਬਤ ਹੈ ।

ਸਾਰੀਆਂ ਸਵਾਰੀਆਂ ਪਰੇਸ਼ਾਨ ਹਨ । ਕੁਝ ਛਾਵੇਂ ਬੈਠ ਗਈਆਂ ਹਨ । ਅਸੀਂ ਬੜੀ ਬੇਸਬਰੀ ਨਾਲ ਇਧਰ ਉਧਰ ਚੱਕਰ ਕੱਟ ਰਹੇ ਹਾਂ । ਸ਼ਾਇਦ ਇਹਨਾਂ ਸਾਰਿਆਂ ਨਾਲੋਂ ਅਸੀਂ ਹੀ ਕਾਹਲੇ ਹਾਂ । ਦੋ ਤਿੰਨ ਬੱਸਾਂ ਕੋਲੋਂ ਲੰਘ ਗਈਆਂ ਹਨ । ਕੰਡਕਟਰ ਦੇ ਹੱਥ ਦੇਣ 'ਤੇ ਵੀ ਸਾਲਿਆਂ ਨੇ ਰੋਕੀਆਂ ਨਹੀਂ ।

ਸਾਰੀਆਂ ਸਵਾਰੀਆਂ ਉਨ੍ਹਾਂ ਨੂੰ ਬੁਰਾ ਭਲਾ ਆਖ ਰਹੀਆਂ ਹਨ । ਅਖੀਰ ਇਕ ਬੱਸ ਰੁਕਦੀ ਹੈ ਤੇ ਅਸੀਂ ਉਸ ਵਿਚ ਚੜ੍ਹ ਜਾਂਦੇ ਹਾਂ । ਭੀੜ ਬਹੁਤ ਹੈ । ਗਰਮੀ ਨਾਲ ਜਾਨ ਨਿਕਲ ਰਹੀ ਹੈ । ਮੈਂ ਸੋਚਦਾ ਹਾਂ, ਸ਼ਾਇਦ ਕੁੜੀ ਮਰ ਰਹੀ ਹੈ, ਜਿਹੜੀਆਂ ਇੰਨੀਆਂ ਮੁਸੀਬਤਾਂ ਖੜੀਆਂ ਹੋ ਰਹੀਆਂ ਹਨ ।

ਹੁਣ ਰੇਲ ਦਾ ਫਾਟਕ ਬੰਦ ਹੋ ਗਿਆ ਹੈ । ਮੈਨੂੰ ਪਤਾ ਨਹੀਂ ਕੀ ਹੋ ਰਿਹੈ । ਲੱਗਦੈ ਹੁਣੇ ਹੀ ਇਕ ਧਮਾਕਾ ਹੋਵੇਗਾ ਤੇ ਮੈਂ ਚੀਣਾ-ਚੀਣਾ ਹੋ ਕੇ ਖਿਲਰ ਜਾਵਾਂਗਾ । ਗੁੱਸੇ ਤੇ ਮਜਬੂਰੀ ਵਿਚ ਮੇਰਾ ਖ਼ੂਨ ਉਬਲ ਰਿਹੈ । ਮੇਰੇ ਜੀਅ ਵਿਚ ਆਉਂਦੈ, ਮੈਂ ਬੱਸ ਵਿਚੋਂ ਛਾਲ ਮਾਰਾਂ ਤੇ ਪੂਰੇ ਜ਼ੋਰ ਨਾਲ ਸੜਕ 'ਤੇ ਦੌੜਾਂ । ਪਰ ਇਹ ਵੀ ਤਾਂ ਮੂਰਖਮਤੀ ਹੀ ਐ ਜਾਂ ਫਿਰ ਮੇਰੇ ਮਨ ਦੀ ਤਸੱਲੀ ।

ਸ਼ਾਮ ਦੇ ਪੰਜ ਵੱਜ ਗਏ ਹਨ । ਸੜਦੇ-ਖ਼ਿਝਦੇ ਅਸੀਂ ਡਾਕਟਰ ਦੀ ਕੋਠੀ ਅੱਗੇ ਪੁੱਜ ਗਏ ਹਾਂ । ਡਾਕਟਰ ਜਿਹੜਾ ਦੂਰੋਂ ਨੇੜਿਉਂ ਮੁਸੀਬਤ-ਮਾਰਿਆਂ ਦਾ ਰਿਸ਼ਤੇਦਾਰ ਹੈ, ਜਿਥੇ ਵੱਡਾ ਕੰਮ ਕਰਦਾ ਹੈ ਤੇ ਜਿਸਦਾ ਆਪਣਾ ਪਰਾਈਵੇਟ ਹਸਪਤਾਲ ਹੈ । ਇਕ ਪਲ ਮੈਂ ਆਪਣਾ ਆਪ ਘੋਖਦਾ ਹਾਂ । ਉੱਧੜ-ਗੁੱਦੜੀ ਲਿਪਟੀ ਪੱਗ, ਮੁੜ੍ਹਕੇ ਨਾਲ ਭਿੱਜੇ ਕਪੜੇ ਤੇ ਘਾਬਰਿਆ ਚਿਹਰਾ ।

ਉਫ ! ਮੈਂ ਇਹ ਕੀ ਹੁਲੀਆ ਬਣਾ ਰਖਿਐ। ਖੈਰ ਹਾਲਾਤ ਹੀ ਅਜਿਹੇ ਸਨ ਕਿ ਸ਼ੁਕੀਨੀ ਲਾਉਣ ਬਾਰੇ ਸੋਚਿਆ ਹੀ ਨਹੀਂ ਸੀ ਜਾ ਸਕਦਾ।

ਤੇਜ਼ ਧੜਕਣਾਂ ਨਾਲ ਅਸੀਂ ਅੰਦਰ ਕਦਮ ਰੱਖਦੇ ਹਾਂ। ਸਾਡਾ ਬੇਤਰਤੀਬਾ ਹੁਲੀਆ ਵੇਖ ਅੰਦਰਲਿਆਂ ਨੂੰ ਜਿਵੇਂ ਪਿੱਸੂ ਪੈ ਜਾਂਦੇ ਹਨ।

"ਦੱਸੋ ਕੀ ਗੱਲ ਐ। ਤੇਈਆਂ ਕੁ ਵਰ੍ਹਿਆਂ ਦੀ ਔਰਤ, ਜਿਸਦੀ ਆਵਾਜ਼ ਵਿਚ ਮੋਹ ਘੱਟ ਤੇ ਰੋਹਬ ਜ਼ਿਆਦਾ ਹੈ, ਬੋਲਦੀ ਹੈ। ਜੁਆਬ ਦੇਣ ਦੀ ਬਜਾਏ ਮੈਂ ਔਰਤ ਦੇ ਚਿਹਰੇ 'ਤੇ ਉੱਕਰ ਆਏ ਨਫ਼ਰਤ ਦੇ ਭਾਵਾਂ ਦੇ ਅਰਥ ਲਭਣੇ ਸ਼ੁਰੂ ਕਰ ਦਿੰਦਾ ਹਾਂ।

ਗੱਲ ਮੇਰੇ ਮੂੰਹੋਂ ਕਦੋਂ ਨਿਕਲ ਜਾਂਦੀ ਹੈ ਮੈਨੂੰ ਖੁਦ ਵੀ ਪਤਾ ਨਹੀਂ ਲਗਦਾ। "ਉਹ ਤਾਂ ਸਾਰੇ ਜਣੇ ਸ਼ਾਪਿੰਗ ਕਰਨ ਗਏ ਹਨ। ਵਿਆਹ ਦਾ ਸਮਾਨ ਖਰੀਦਣੈ। ਕੋਈ ਅੱਠ ਵਜੇ ਘਰ ਪਰਤਣਗੇ", ਬਹੁਤ ਰੁੱਖੇ ਲਹਿਜੇ ਵਿਚ ਉਹ ਬੋਲਦੀ ਹੈ।

ਇੰਨੇ ਚਿਰ ਨੂੰ ਅੰਦਰੋਂ ਵੱਡੇ ਦੀ ਘਰ ਵਾਲੀ ਵੀ ਨਿਕਲ ਆਉਂਦੀ ਹੈ। ਪਰ ਜੀ ਕੁੜੀ ਤਾਂ ਘੜੀ ਪਲ ਦੀ ਪਰਾਹੁਣੀ ਐ।" ਨਿਮਾਣਾ ਜਿਹਾ ਬਣ ਕੇ ਮੈਂ ਆਖਦਾ ਹਾਂ। "ਫਿਰ ਦੱਸੋ ਮੈਂ ਕੀ ਕਰਾਂ, ਕੋਈ ਛੋਟਾ ਜਿਹਾ ਸ਼ਹਿਰ ਤਾਂ ਨਹੀਂ ਜਿਥੇ ਲੱਭ ਲਿਆਵਾਂ। ਡਰਨ ਵਾਲੀ ਕੋਈ ਗੱਲ ਨਹੀਂ, ਤੁਸੀਂ ਆਰਾਮ ਨਾਲ ਬੈਠੋ, ਸਭ ਠੀਕ ਹੋ ਜਾਵੇਗਾ।" ਆਖਦਿਆਂ ਹੀ ਉਹ ਰਸੋਈ ਵਿਚ ਵੜ ਜਾਂਦੀ ਹੈ।

ਵੱਡੇ ਦੀ ਵਹੁਟੀ ਦੀਆਂ ਅੱਖਾਂ ਸਿੱਲ੍ਹੀਆਂ ਹੋ ਗਈਆਂ ਹਨ। ਉਹ ਸਾਨੂੰ ਬੈਠਣ ਲਈ ਕਹਿੰਦੀ ਹੈ। ਉਹਨੂੰ ਸੱਚ ਮੁਚ ਹੀ ਸਾਡੇ ਨਾਲ ਹਮਦਰਦੀ ਹੈ। ਲੱਗਦੈ ਉਹਦੇ ਦਿਲ ਦੀ ਗੱਲ ਬੁੱਲ੍ਹਾਂ ਤਕ ਨਹੀਂ ਆ ਰਹੀ।

ਕੁਝ ਪਲ ਲਈ ਖਾਮੋਸ਼ੀ ਪਸਰ ਜਾਂਦੀ ਐ। "ਉਹ ਸ਼ਾਪਿੰਗ ਕਰਨ ਗਏ ਨੇ। ਥੱਕੇ ਟੁੱਟੇ ਘਰ ਪਰਤਣਗੇ। ਖਾਣਾ ਜ਼ਰਾ ਵਧੀਆ ਬਣਾਈਂ ਨਹੀਂ ਤਾਂ ਸਾਰੇ ਗੁੱਸੇ ਹੋਣਗੇ।" ਸਾਡੇ ਅੱਗੇ ਚਾਹ ਰੱਖਦੀ ਨੌਕਰਾਣੀ ਨੂੰ ਉਹ ਕਹਿੰਦੀ ਹੈ।

ਉਸਦੀ ਇਹ ਘਟੀਆ ਜਿਹੀ ਗੱਲ ਸੁਣ ਕੇ ਮੇਰੀ ਸੋਚਣੀ ਸਿਖਰ ਦੁਪਹਿਰੇ ਖੇਤਾਂ ਵਿਚ ਕੰਮ ਕਰਦੇ ਮਜ਼ਦੂਰਾਂ ਤਕ ਪਸਰ ਜਾਂਦੀ ਹੈ ਜਿਨ੍ਹਾਂ ਨੂੰ ਸਾਰਾ ਦਿਨ ਹੱਡ ਭੰਨਵੀਂ ਮਿਹਨਤ ਕਰਨ 'ਤੇ ਵੀ ਢਿੱਡ ਭਰਵੀਂ ਰੋਟੀ ਨਹੀਂ ਮਿਲਦੀ। ਤੇ ਇਹ ਲੋਕ ਸ਼ਾਪਿੰਗ ਕਰਨ ਗਏ ਵੀ ਹਾਰ-ਹੰਭ ਜਾਂਦੇ ਨੇ। ਸੱਚ-ਮੁੱਚ ਵੱਡੇ ਘਰਾਂ ਦੇ ਲੋਕ ਕਿੰਨੇ ਸੋਹਲ ਤੇ ਦੰਭੀ ਹੁੰਦੇ ਨੇ।

ਹਿਰਖ ਮਾਰਿਆਂ ਅਸਾਂ ਚਾਹ ਦੇ ਗਲਾਸਾਂ ਨੂੰ ਛੂਹਿਆ ਤੱਕ ਨਾ। ਅਜਿਹੇ ਮੌਕੇ ਖਾਣ ਦੀ ਸੁਰਤ ਕੀਹਨੂੰ ਰਹਿੰਦੀ ਹੈ ?

"ਤੁਸੀਂ ਚਾਹ ਤਾਂ ਪੀਓ, ਠੰਡੀ ਹੋ ਰਹੀ ਐ। ਖਾਣਾ ਪੀਣਾ ਥੋੜੇ ਛੱਡਿਆ ਜਾਂਦੈ। ਜੋ ਕੁਝ ਹੋਣਾ ਹੈ ਉਹ ਤਾਂ ਹੋ ਹੀ ਜਾਣੈ।" ਬਿਸਕੁਟਾਂ ਦੀ ਪਲੇਟ ਸਾਡੇ ਮੂਹਰੇ ਰੱਖਦਿਆਂ ਉਹ ਬੋਲਦੀ ਹੈ।

ਮੇਰੇ ਅੰਦਰੋਂ ਰੋਣ ਵਰਗਾ ਹਾਸਾ ਨਿਕਲਦਿਆਂ ਨਿਕਲਦਿਆਂ ਮਸਾਂ ਹੀ ਰੁਕਦਾ ਹੈ। ਉਧਰ ਕੁੜੀ ਦੀ ਜਿੰਦ ਨਿਕਲਦੀ ਪਈ ਐ ਤੇ ਇਹਨੂੰ ਖਾਣ-ਪੀਣ ਦੀ ਅੱਗ ਲੱਗੀ ਐ।

ਅੱਠ ਵਜੇ ਤਕ ਉਡੀਕਣਾ ਮੁਹਾਲ ਹੋ ਗਿਆ ਹੈ। ਤੇ ਸਾਡਾ ਇਕ ਇਕ ਪਲ ਇਕ ਇਕ ਸਦੀ ਵਾਂਗ ਗੁਜ਼ਰ ਰਿਹਾ ਹੈ। "ਜਿਵੇਂ ਵੀ ਕਰੋ ਤੁਸੀਂ ਉਨ੍ਹਾਂ ਨੂੰ ਬੁਲਾ ਦਿਓ।" ਮੈਂ ਫਿਰ ਤਰਲਾ ਲੈਂਦਾ ਹਾਂ।

"ਘਰ ਬੰਦਾ ਤਾਂ ਕੋਈ ਹੈ ਨਹੀਂ। ਆਪ ਅਸੀਂ ਕਿਧਰ ਜਾਈਏ।" ਤੈਸ਼ ਵਿਚ ਆ ਕੇ ਉਹ ਬੋਲਦੀ ਹੈ।"

ਹੁਣ ਤਾਂ ਬਸ ਸਬਰ ਹੀ ਕੀਤਾ ਜਾ ਸਕਦਾ ਹੈ ਤੇ ਅਸੀਂ ਕਰ ਰਹੇ ਹਾਂ। ਵੱਡੇ ਦੀ ਵਹੁਟੀ ਦੱਸਦੀ ਹੈ ਕਿ ਤੇਈਆਂ ਵਰ੍ਹਿਆਂ ਦੀ ਇਹ ਔਰਤ ਡਾਕਟਰ ਦੀ ਨੂੰਹ ਅਤੇ ਡੀ. ਸੀ. ਦੇ ਘਰ ਵਾਲੀ ਹੈ। ਪਰ ਸਾਨੂੰ ਕਾਹਦਾ ਰੋਅਬ ਐ। ਅਸੀਂ ਤਾਂ ਇਕ ਮਜਬੂਰੀ ਨੂੰ ਫਸੇ ਬੈਠੇ ਆਂ।

"ਇਹ ਵੱਡੇ ਘਰਾਂ ਦੇ ਲੋਕ ਕਿੰਨੇ ਨਿਰਮੋਹੇ ਹੁੰਦੇ ਨੇ ? ਕਿੰਨੇ ਬੇਕਿਰਕ ਹੁੰਦੇ ਨੇ ? ਮੈਂ ਸੋਚਦਾ ਹਾਂ, "ਇਹ ਲੋਕ ਕਿਸੇ ਦੀ ਪੀੜ ਨੂੰ ਉੱਕਾ ਹੀ ਨਹੀਂ ਸਿਆਣਦੇ।" ਹੁਣ ਬੜਾ ਹੀ ਅਜੀਬ ਮਾਹੌਲ ਹੈ ਤੇ ਅਸੀਂ ਜਿਵੇਂ ਕੱਚੀ ਕੈਦ ਭੁਗਤ ਰਹੇ ਹਾਂ।

ਉਹ ਔਰਤ ਬੜੇ ਆਰਾਮ ਨਾਲ ਸ਼ੀਸ਼ੇ ਮੂਹਰੇ ਬੈਠੀ ਆਪਣੇ ਆਪ ਨੂੰ ਸੰਵਾਰ-ਸ਼ਿੰਗਾਰ ਰਹੀ ਹੈ। ਬਿਲਕੁਲ ਬੇਫਿਕਰ ਜਿਵੇਂ ਕੁਝ ਵੀ ਵਾਪਰਨ ਵਾਲਾ ਨਾ ਹੋਵੇ। ਮੇਰੇ ਜੀਅ ਵਿਚ ਆ ਰਿਹੈ ਕਿ ਚਾਹ ਦਾ ਗਲਾਸ ਚੁੱਕ ਕੇ ਫਰਸ਼ ਨਾਲ ਮਾਰਾਂ ਤੇ ਚੀਖ ਕੇ ਆਖਾਂ "ਲੋਡੀ ਬਲਿੰਡਾ ਦੀ ਔਲਾਦ, ਅਸੀਂ ਏਥੇ ਬੈਠਣ ਲਈ ਨਹੀਂ ਆਏ।" ਪਰ ਕੀ ਕਰਾਂ, ਘਰ ਹੀ ਬਿਗਾਨਾ ਹੈ ਤੇ ਵਕਤ ਵੀ ਬਹੁਤ ਨਾਜ਼ਕ ਹੈ।

ਪੂਰੇ ਸੱਤ ਵਜੇ ਉਹ ਬਾਜ਼ਾਰੋਂ ਮੁੜੇ ਹਨ। ਮੈਂ ਗਿਣਤੀ ਦੇ ਲਫ਼ਜ਼ਾਂ ਵਿਚ ਸਾਰੀ ਗੱਲ ਵੱਡੇ ਨੂੰ ਸੁਣਾ ਦਿਤੀ ਹੈ। ਸੁਣਦੇ ਸਾਰ ਉਹ ਗੰਭੀਰ ਹੋ ਗਿਆ ਹੈ। ਡਾਕਟਰ ਕਾਰ ਤੇ ਸਾਨੂੰ ਰੇਲਵੇ ਸਟੇਸ਼ਨ ਤੱਕ ਛਡ ਜਾਂਦਾ ਹੈ।

ਹੁਣ ਗੱਡੀ ਤਾਂ ਪੂਰੀ ਸਪੀਡ 'ਤੇ ਚਲ ਰਹੀ ਹੈ ਪਰ ਮੈਨੂੰ ਰੀਂਗਦੀ ਲੱਗ ਰਹੀ ਹੈ। ਕਾਹਲੀ ਵੇਲੇ ਇੰਝ ਲਗਦੈ। "ਮੈਂ ਤਾਂ ਸਚ ਮੁੱਚ ਹੀ ਮਸ਼ੀਨੀ ਪੁਰਜ਼ਾ ਬਣ ਗਿਆ ਹਾਂ। ਕਲ ਰਿਸ਼ਤੇਦਾਰੀ 'ਚੋਂ ਕੁੜੀ ਦੀ ਚਿੱਠੀ ਆਈ ਸੀ ਲਿਖਦੀ ਸੀ। "ਵੀਰ ਦਿਲਜੀਤ ਨੂੰ ਆਖੀਂ ਚਿਠੀ ਤਾਂ ਲਿਖ ਦਿਆ ਕਰੇ। ਸੁਖ-ਸਾਂਦ ਦਾ ਪਤਾ ਲੱਗਦਾ ਰਹਿੰਦੈ। ਉਹਨੂੰ ਕੀ ਹੋ ਗਿਐ। ਚਿੱਠੀ ਲਿਖਣੋਂ ਵੀ ਜਾਂਦੀ ਰਹੀ ਐ। ਰਾਜ਼ੀ ਵੀ ਹੈ ?"...ਤੇ ਹੋਰ ਕਿੰਨਾ ਕੁਝ। ਪਰ ਮੈਂ ਤਾਂ ਉਹਦਾ ਸੁਨੇਹਾ ਵੀ ਨਹੀਂ ਪੁਚਾ ਸਕਿਆ। ਦੋ ਵਰ੍ਹੇ ਪਹਿਲਾਂ ਰਿਸ਼ਤੇਦਾਰੀ 'ਚੋਂ ਇਹ ਕੁੜੀ ਸਾਡੇ ਪਿੰਡ ਪੜ੍ਹਨ ਆਈ ਸੀ ਤੇ ਇੰਨੇ ਕੁ ਚਿਰ ਵਿਚ ਉਸ ਬੜੀ ਨਿੱਘ ਦੋਸਤੀ ਦਿਲਜੀਤ ਨਾਲ ਗੰਢ ਲਈ ਸੀ। ਮੈਂ ਸੋਚਦਾ ਸਾਂ। ਸ਼ਾਇਦ ਖੂਨ ਦੇ ਰਿਸ਼ਤੇ ਖ਼ਤਮ ਹੋ ਰਹੇ ਹਨ ਤੇ ਮੋਹ ਦੇ ਰਿਸ਼ਤੇ ਉਸਰ ਰਹੇ ਹਨ। ਪਰ ਮੈ ਬਹੁਤ ਗਲਤੀ ਕੀਤੀ। ਹੁਣ ਸ਼ਾਇਦ ਦਿਲਜੀਤ ਕਦੀ ਵੀ ਚਿੱਠੀ ਨਹੀਂ ਲਿਖ ਸਕੇਗੀ। ਤੇ ਪਰਦੇਸ ਬੈਠੀ ਮਾਮਾ ਜੀ ਦੀ ਕੁੜੀ ਨੂੰ ਮੈਂ ਹੀ ਲਿਖਾਂਗਾ, ਕਮਲੀਏ ਦਿਲਜੀਤ ਤਾਂ ਪਿਛਲੇ ਵਰ੍ਹੇ ਵਿਆਹੀ ਗਈ ਸੀ, ਪਿਛਲੇ ਹਫਤੇ ਉਸ ਧੀ ਜੰਮੀ ਸੀ ਤੇ ਬੀਤੇ ਦਿਨ ਉਹਦੇ ਖੁਦ ਵੀ ਸਵਾਸ ਪੂਰੇ ਕਰ ਗਈ ਹੈ। ਬਸ ! ਤੇ ਹੋਰ ਕੁਝ ਵੀ ਨਹੀਂ।

ਮੇਰੀ ਖਿਆਲਾਂ ਦੀ ਇਹ ਲੜੀ ਖਬਰੇ ਕਿੰਨੀ ਕੁ ਦੇਰ ਹੋਰ ਚਲਦੀ ਜੇ ਸਟੇਸ਼ਨ 'ਤੇ ਉਨ੍ਹਾਂ ਮੈਨੂੰ ਉਤਰਨ ਲਈ ਨਾ ਆਖ ਦਿਤਾ ਹੁੰਦਾ। ਰਾਤ ਬਾਰਾਂ ਵਜੇ ਤਕ ਸਰਕ ਆਈ ਹੈ। ਪਰ ਪਿੰਡ ਹਾਲਾਂ ਵੀ ਵੀਹ ਕਿਲੋਮੀਟਰ ਦੀ ਵਿਥ 'ਤੇ ਹੈ। ਟੈਕਸੀ ਤੋਂ ਇਲਾਵਾ ਘਰ ਪੁੱਜਣ ਦਾ ਕੋਈ ਸਾਧਨ ਨਹੀਂ। ਸਾਡੀ ਮਜਬੂਰੀ ਨੂੰ ਵੇਖਦਿਆਂ ਟੈਕਸੀ ਵਾਲੇ ਨੇ ਵੀ ਮੂੰਹ ਪਾੜਕੇ ਪੈਸੇ ਮੰਗ ਲਏ ਹਨ। ਸਾਨੂੰ ਲੋੜ ਹੈ। ਅਸੀਂ ਟੈਕਸੀ ਕਰਦੇ ਹਾਂ। ਪੈਂਡਾ ਘਟ ਰਿਹਾ ਹੈ।

"ਵੱਡੇ ਘਰਾਂ ਦੇ ਲੋਕ ਕਿੰਨੇ ਬੇਕਿਰਕ ਹੁੰਦੇ ਨੇ ? ਕਿਨੇ ਨਿਰਮੋਹੇ ਹੁੰਦੇ ਨੇ ?" ਵਾਰ ਵਾਰ ਇਹੋ ਸਵਾਲ ਮੇਰੇ ਜ਼ਿਹਨ ਵਿਚ ਚੱਕਰ ਕੱਟ ਰਿਹੈ।

ਪਿੰਡ ਪਹੁੰਚਦਿਆਂ ਹੀ ਮੈਂ ਸੋਚਦਾ ਹਾਂ ਘਰੋਂ ਹੁੰਦਾਂ ਜਾਵਾਂ। ਪਰ ਦਹਿਲੀਜ ਟੱਪਦਿਆਂ ਹੀ ਮੇਰਾ ਮੱਥਾ ਠਣਕ ਜਾਂਦਾ ਹੈ। ਵਿਹੜੇ ਵਿਚ ਸੁੱਤੇ ਉਨ੍ਹਾਂ ਦੇ ਬੱਚੇ ਵੇਖਕੇ ਮੈਨੂੰ ਸਾਰਾ ਕੁਝ ਸਮਝ ਆ ਗਿਆ ਹੈ। ਮੈਂ ਉਹਨੀਂ ਪੈਰੀਂ ਪਰਤ ਮੁਸੀਬਤ ਮਾਰਿਆਂ ਦੇ ਘਰ ਨੂੰ ਹੋ ਤੁਰਦਾ ਹਾਂ। ਹਾਲੀ ਉਹ ਅੰਦਰ ਹੀ ਵੜੇ ਹਨ ਕਿ ਮੈਂ ਵੀ ਜਾ ਪੁੱਜਾ ਹਾਂ। ਅੰਦਰ ਦੀਵੇ ਦੀ ਨਿੰਮ੍ਹੀ ਨਿੰਮ੍ਹੀ ਲੋਅ ਹੈ ਤੇ ਇਕ ਵੀਰਾਨ ਚੁੱਪ ! ਸਾਰਾ ਘਰ ਫੋਲ ਮਾਰਨ ਤੋਂ ਬਾਅਦ ਉਹ ਪੌੜੀਆਂ ਚੜ੍ਹਦੇ ਹਨ। ਮੇਰਾ ਰਹਿੰਦਾ ਖੂੰਹਦਾ ਸ਼ੱਕ ਵੀ ਯਕੀਨ ਵਿਚ ਬਦਲ ਗਿਆ ਹੈ।

"ਵੇ ਤੈਨੂੰ ਤਾਂ ਸਹਿਕਦੀ ਹੀ ਤੁਰ ਗਈ।" ਪੁੱਤਰ ਦੇ ਗਲ ਲਿਪਟਦਿਆਂ ਹੀ ਮਾਂ ਧਾਂਹੀਂ ਰੋ ਪਈ। ਸਾਰੇ ਚੀਖ ਚਿਹਾੜਾ ਪੈ ਗਿਆ। ਇਸ ਬੇ ਵਕਤੀ ਮੌਤ 'ਤੇ ਆਂਢ-ਗੁਆਂਢ ਦੀਆਂ ਵੀ ਅੱਖਾਂ ਸਿੱਲੀਆਂ ਹੋ ਗਈਆਂ। ਹੁੰਦੀਆਂ ਵੀ ਕਿਉਂ ਨਾ, ਹਾਲੀ ਵਿਚਾਰੀ ਕਲ ਜੰਮੀ ਤੇ ਅੱਜ ਤੁਰਦੀ ਬਣੀ। ਨਾ ਪਹਿਨਿਆ ਨਾ ਹੰਢਾਇਆ।

ਮੇਰੀਆਂ ਨਜ਼ਰਾਂ ਲਾਸ਼ ਤਲਾਸ਼ ਰਹੀਆਂ ਹਨ। ਮੈਂ ਡਰ ਗਿਆ ਹਾਂ। ਸੋਚਦਾ ਹਾਂ ਕਿਧਰੇ ਵਿਚਾਰੀ ਦੀ ਲਾਸ਼ ਹਸਪਤਾਲ ਦੇ ਕਾਰਿੰਦਿਆਂ ਦੀ ਚੀਰ ਫਾੜ ਦੀ ਭੇਂਟ ਹੀ ਨਾ ਚੜ੍ਹ ਗਈ ਹੋਵੇ। ਪਰ ਬਾਅਦ ਵਿਚ ਪਤਾ ਲਗਦੈ ਕਿ ਉਹ ਤਾਂ ਉਧਰ ਬਾਹਰਲੇ ਘਰੇ ਰੱਖੀ ਹੈ। ਅਸੀਂ ਕਾਹਲੇ ਕਦਮੀਂ ਉਧਰ ਚਲ ਪੈਂਦੇ ਹਾਂ। ਵਿਹੜੇ ਵਿਚ ਲੋਕਾਂ ਦਾ ਹਜੂਮ ਹੈ। ਹਰ ਕੋਈ ਅਤੀਤ ਫਰੋਲ ਰਿਹੈ। ਸਾਹਮਣੇ ਚਿੱਟੀ ਚਾਦਰ ਵਿਚ ਲਿਪਟੀ ਉਹ ਪਈ ਹੈ। ਉਹ ਜਿਸ ਦੁਨੀਆਂ 'ਤੇ ਹਾਲੀ ਕੁਝ ਵੀ ਨਹੀਂ ਸੀ ਵੇਖਿਆ। ਅਤੀਤ ਨੂੰ ਚਿਤਾਰਦਿਆਂ ਅਸਾਂ ਸਾਰੀ ਰਾਤ ਅੱਖਾਂ 'ਚੋਂ ਗੁਜ਼ਾਰ ਦਿਤੀ ਹੈ ! ਨੀਂਦਰ ਨਾਲ ਸਾਡੀਆਂ ਅੱਖਾਂ ਮਿਚਦੀਆਂ ਜਾ ਰਹੀਆਂ ਹਨ। ਦਿਨ ਚੜ੍ਹਦਿਆਂ ਹੀ ਆਂਢੀ-ਗੁਆਂਢੀ ਬਾਲਣ ਦੇ ਆਹਰ ਵਿਚ ਲੱਗ ਗਏ ਹਨ।

ਸ਼ਾਹ ਫਿਰ ਆ ਟਪਕਿਆ ਹੈ, "ਮਖਿਆ ਕੁੜੀ ਦਾ ਤਾਂ ਬੜਾ ਹੀ ਲੋਹੜਾ ਹੋਇਆ।" ਵਿਹੜੇ ਵੜਦਾ ਸ਼ਾਹ ਬੋਲਦਾ ਹੈ।

"ਬੱਸ ਜੀ ਡਾਢੇ ਅੱਗੇ ਕਾਹਦਾ ਜ਼ੋਰ ਐ।" ਚੰਦਾ ਸਿੰਘ ਦੀ ਆਵਾਜ਼ ਜਿਵੇਂ ਖੂਹ ਵਿਚੋਂ ਆਉਂਦੀ ਹੈ। "ਆਹੋ ਜੀ, ਨਾਲੇ ਉਹਦੀ ਰਜਾ ਬਿਨਾਂ ਤਾਂ ਪੱਤਾ ਵੀ ਨਹੀਂ ਹਿਲਦਾ।" ਸ਼ਾਹ ਹੁੰਗਾਰਾ ਭਰਦਾ ਹੈ।

ਐਸ ਵਕਤ ਮੈਨੂੰ ਮਖੌਟੇ ਹੇਠੋਂ ਸ਼ਾਹ ਦਾ ਅਸਲ ਚਿਹਰਾ ਨਜ਼ਰ ਆ ਰਿਹਾ ਹੈ। ਇਕ

ਵਾਰੀ ਬੱਸ ਇਹਦੇ ਖੇਤਾਂ ਲਾਗਲੀ ਖਾਈ ਵਿਚ ਡਿੱਗ ਪਈ ਸੀ। ਰਾਤ ਦੇ ਟਾਈਮ ਕੰਪਨੀ ਤੋਂ ਚੋਰੀ ਡਰਾਈਵਰ ਉਹ ਬੱਸ ਭਜਾ ਲਿਆਇਆ ਸੀ। ਡਰ ਮਾਰੇ ਉਹਦਾ ਰੰਗ ਉਡਦਾ ਜਾ ਰਿਹਾ ਸੀ। ਪਿੰਡ ਦੇ ਲੋਕ ਤਰਾਹ ਤਰਾਹ ਕਰ ਰਹੇ ਸਨ ਕਿ ਕਿਵੇਂ ਨਾ ਕਿਵੇਂ ਇਹਦੀ ਬੱਸ ਨਿਕਲੇ ਤੇ ਵਿਚਾਰਾ ਟਾਈਮ ਸਿਰ ਅਸਲ ਟਿਕਾਣੇ ਜਾ ਪੁੱਜੇ। ਨਹੀਂ ਤਾਂ ਵਿਚਾਰੇ ਦੀ ਨੌਕਰੀਉਂ ਛੁੱਟੀ ਹੋ ਜਾਊ।

ਉਦੋਂ ਵੀ ਸ਼ਾਹ ਉਧਰ ਆ ਨਿਕਲਿਆ ਸੀ ਤੇ ਸ਼ਰਾਬ ਦੇ ਨਸ਼ੇ ਵਿਚ ਗੁੱਟ ਹੋਇਆ ਡਰਾਈਵਰ ਨੂੰ ਧਮਕੀਆਂ ਦੇ ਰਿਹਾ ਸੀ। "ਅਖੇ ਸਹੁਰਿਆ ਇਕ ਤਾਂ ਗਲਤ ਕੰਮ ਕਰ ਹੀ ਦਿੱਤਾ, ਹੁਣ ਮੇਰੀ ਫਸਲ ਕਾਹਨੂੰ ਉਜਾੜਦੈਂ।"

"ਮੁੰਡਿਆ ਚਾਹ ਦੇ ਬਈ ਸ਼ਾਹ ਨੂੰ।" ਹੋਰ ਕੋਈ ਗੱਲ ਨਾ ਤੁਰਦੀ ਵੇਖਕੇ ਚੰਦਾ ਸਿੰਘ ਆਖਦਾ ਹੈ। "ਨਹੀਂ ਚੰਦਾ ਸਿਆਂ ਚਾਹ ਨਹੀਂ ਪੀਣੀ। ਮੈਨੂੰ ਜ਼ਰਾ ਕਾਹਲੀ ਆ। ਲੰਘਿਆ ਜਾਂਦਾ ਸੀ, ਸੋਚਿਆ ਮੂੰਹ ਵਿਖਾਂਦਾ ਜਾਵਾਂ। ਕੁੜੀ ਦਾ ਬਹੁਤ ਮਾੜਾ ਹੋਇਐ। ਚੰਗਾ ਫਿਰ, ਕੋਈ ਲੋੜ ਪਵੇ ਤਾਂ ਸੁਨੇਹਾ ਭੇਜ ਦੇਵੀਂ, ਮੈਂ ਘਰ ਨਾ ਹੋਇਆ ਤਾਂ ਠੇਕੇ 'ਤੇ ਹੋਵਾਂਗਾ।" ਆਖਦਿਆਂ ਉਹ ਵਿਹੜਿਉਂ ਬਾਹਰ ਹੋ ਜਾਂਦਾ ਹੈ। ਮੈਨੂੰ ਪਹਿਲੀ ਵਾਰ ਜਾਪਿਆ ਹੈ ਜਿਵੇਂ ਵੱਡੇ ਘਰਾਂ ਦੇ ਲੋਕ ਬੇਫਿਕਰ ਹੀ ਨਹੀਂ ਸਗੋਂ ਬੇਵਕੂਫ ਵੀ ਹੁੰਦੇ ਹਨ।

[ਪਿੰਡ ਤੇ ਡਾਕਘਰ ਸ਼ੇਰਪੁਰ-141121. ਜ਼ਿਲਾ ਲੁਧਿਆਣਾ]



ਰਾਜਿੰਦਰ ਸੋਢੀ

## ਦਗੜ ਦਗੜ ਕਰਦੇ ਘੋੜੇ ਆਉਣ

ਬੈਠਕ 'ਚੋਂ ਪਿਤਾ ਦੀ ਤਲਵਾਰ ਨੂੰ ਲਾਹ ਕੇ
ਲੋਹੇ ਦੇ ਜੰਗਾਲੇ ਟਰੰਕ 'ਚ
ਆਜੀਵਨ ਕਾਰਾਵਾਸ ਦੀ ਸਜ਼ਾ ਦੇ ਦਿੱਤੀ ਗਈ ਹੈ
ਹੁਣ ਤਲਵਾਰ ਦੀ ਥਾਂ ਤਾਨਪੁਰੇ ਨੇ ਲੈ ਲਈ ਹੈ
ਹੁਣ ਜਦੋਂ ਵੀ ਬੈਠਕ 'ਚ
ਤਾਨਪੁਰੇ ਦੀ ਧੁਨੀ ਗੂੰਜਦੀ ਹੈ
ਆਖਣ ਨੂੰ ਪਿਤਾ ਬੈਠਕ'ਚ ਬੈਠਿਆ ਹੁੰਦਾ ਹੈ
ਪਰ ਉਹ ਤਾਂ
ਤਲਵਾਰ ਦੇ ਰੁਖ਼ਸਤ ਹੋਣ ਵਾਲੀ ਸ਼ਾਮ ਨੂੰ ਹੀ
ਇਸ ਘਰ ਨੂੰ ਅਲਵਿਦਾ ਕਹਿ ਕੇ ਤੁਰ ਗਿਆ ਸੀ
'ਤੇਰਾ ਕੀ ਬਣਿਆ' ਆਖ
ਤੁਸੀਂ ਮੈਨੂੰ ਘਾਇਲ ਕਰ ਕੇ ਮੁਸਕਰਾਂਦੇ ਹੋ
ਮੈਂ ਨਿਰਉਤਰ ਜਿਹਾ ਲਾਚਾਰ ਹੋ ਕੇ ਸੋਚਦਾ ਹਾਂ
ਮੈਂ ਆਲ੍ਹਣੇ 'ਚੋਂ ਭੁੰਜੇ ਡਿਗਿਆ ਬੋਟ ਹਾਂ
ਤੁਹਾਡੇ 'ਚੋਂ ਕਿਸੇ ਸਨੇਹੀ ਹੱਥਾਂ ਨੇ
ਮੁੜ ਮੈਨੂੰ ਆਲ੍ਹਣੇ 'ਚ ਰੱਖ ਵੀ ਦਿਤਾ ਸੀ
ਪਰ ਮੈਂ ਚਿੜੀ ਦੀਆਂ ਠੂੰਗਾਂ ਦਾ ਕੀ ਕਰਾਂ ?
ਹੁਣ ਚਿੜੀ ਨੂੰ ਮੇਰੇ ਮਾਸ 'ਚੋਂ
ਦੁਸ਼ਮਨ ਦੇ ਹੱਥਾਂ ਦੀ ਬੋ ਆਉਂਦੀ ਹੈ
ਕੱਲ ਸ਼ਾਮ
ਜਿਹੜੀ ਚਿੜੀ ਸ਼ੀਸ਼ੇ 'ਤੇ ਠੂੰਗਾਂ ਮਾਰ ਮਾਰ
ਆਪਾ ਲਹੂ-ਲੁਹਾਣ ਕਰਦੀ ਰਹੀ
ਉਹ ਮੇਰੀ ਬੈਠਕ 'ਚ ਤਾਂ ਕੀ
ਸ਼ਹਿਰ ਵਿਚ ਵੀ ਨਹੀਂ ਪਰਤੀ
ਤੇ ਸ਼ੀਸ਼ਾ ਕੰਧ 'ਤੇ ਉਵੇਂ ਦਾ ਉਵੇਂ ਸੁਸ਼ੋਭਿਤ ਹੈ
ਸੋ ਹੁਣ ਤਾਂ ਦਗੜ ਦਗੜ ਕਰਦੇ ਘੋੜੇ ਆਉਣ
ਸੁੰਮਾਂ ਹੇਠਾਂ ਰੌਂਦਦੇ 'ਕੁਝ' ਗੁਜ਼ਰ ਜਾਣ
ਤੇ ਚਿਰੜ ਚਿਰੜ ਦੀ ਆਵਾਜ਼ ਵਰਗਾ ਕੁੱਝ ਵਾਪਰੇ । □

[200, ਸੈਕਟਰ 23 ਏ, ਚੰਡੀਗੜ੍ਹ]

ਨ. ਸ. ਨੂਰ

# ਬਰਤਾਨਵੀ ਵਿਦਿਅਕ ਢਾਂਚੇ 'ਚ ਨਸਲਵਾਦ ਅਤੇ ਰੰਗਦਾਰ ਸਾਹਿਤਕਾਰ ਦਾ ਫ਼ਰਜ਼

[ਪ੍ਰਗਤੀਸ਼ੀਲ ਲਿਖਾਰੀ ਸਭਾ (ਗ੍ਰੇਟ ਬ੍ਰਿਟਿਨ) ਸਾਊਥਾਲ ਬਰਾਂਚ ਵਲੋਂ ਕੀਤੀ ਗਈ ਅੱਠਵੀਂ ਸਰਬ ਬਰਤਾਨੀਆਂ ਪੰਜਾਬੀ ਲੇਖਕ ਕਾਨਫਰੰਸ ਵਿਚ ਪੜ੍ਹੇ ਗਏ ਪਰਚੇ ਦਾ ਸੰਖੇਪ ਰੂਪ]

ਨਸਲਵਾਦ ਦਾ ਇਤਿਹਾਸ ਮਨੁੱਖ ਦੇ ਮੁਨਾਫ਼ੇ ਦੀ ਖ਼ੂਨੀ ਲੜਾਈ ਦਾ ਇਤਿਹਾਸ ਹੈ। 1492 ਵਿਚ ਕੋਲੰਬਸ ਦੇ ਅਮਰੀਕਾ ਲੱਭਣ ਨਾਲ ਹੀ ਬਸਤੀਵਾਦੀ ਯੁਗ ਸ਼ੁਰੂ ਹੋਇਆ। ਯੂਰਪੀ ਸਰਮਾਏਦਾਰਾਂ ਨੇ ਅਮਰੀਕੀ ਮੈਦਾਨਾਂ 'ਚੋਂ ਗੰਨਾ, ਤਮਾਕੂ, ਚੌਲ, ਕਪਾਹ ਆਦਿ ਪੈਦਾ ਕਰਕੇ ਯੂਰਪੀ ਮੰਡੀ 'ਚ ਮੁਨਾਫ਼ਾ ਕਮਾਉਣ ਦੀ ਸਕੀਮ ਬਣਾਈ। ਮਜ਼ਦੂਰਾਂ ਦੀ ਲੋੜ ਸੀ। ਆਦਿਵਾਸੀ ਵਗਾਰੀ ਬਣਾਏ ਗਏ ਅਤੇ ਅਫ਼ਰੀਕਾ ਤੋਂ ਲੱਖਾਂ ਨੀਗਰੋ ਪਸ਼ੂਆਂ ਵਾਂਗ ਜਹਾਜ਼ਾਂ 'ਚ ਤਾੜ ਕੇ ਉਮਰ ਭਰ ਦੀ ਬਿਨਾ ਮੁਆਵਜ਼ਾ ਮੁਸ਼ੱਕਤ ਲਈ ਅਮਰੀਕਾ ਢੋਏ ਗਏ। ਇਉਂ ਨਿੱਜੀ ਗੁਲਾਮੀ ਦੀ ਪ੍ਰਥਾ ਚਲੀ। ਨੀਗਰੋ ਨੂੰ ਮਨੁੱਖ ਤੋਂ ਗਾਜਰ ਮੂਲੀ ਤੇ ਵਿਕਰੀ ਦੀ ਵਸਤ ਬਣਾ ਦਿੱਤਾ ਗਿਆ।

ਜ਼ੋਂਗ ਨਾਮੀ ਜਹਾਜ਼ 'ਚੋਂ ਅਮਰੀਕਾ ਲਿਜਾਏ ਜਾਂਦੇ 130 ਨੀਗਰੋ ਇਸ ਲਈ ਸਮੁੰਦਰ ਵਿਚ ਸੁੱਟ ਦਿੱਤੇ ਗਏ ਕਿ ਜਹਾਜ਼ ਵਿਚ ਪੀਣ ਵਾਲੇ ਪਾਣੀ ਦੀ ਘਾਟ ਸੀ। ਮੁਨਾਫ਼ੇ ਦੇ ਰੱਬ ਦਾ ਤਰਸ ਜਾਂ ਮਨੁੱਖੀ ਪਿਆਰ ਨਾਲ ਕੋਈ ਰਿਸ਼ਤਾ ਨਹੀਂ ਹੁੰਦਾ। ਏ. ਚਾਰਟਰ ਅਨੁਸਾਰ ਸਪੇਨ ਤੇ ਪੁਰਤਗਾਲ ਨੇ ਭਾਵੇਂ ਮਨੁੱਖਾਂ ਨੂੰ ਗੁਲਾਮ ਬਣਾਉਣ ਵਿਚ ਪਹਿਲ ਕੀਤੀ ਪਰ ਇੰਗਲੈਂਡ ਜਲਦੀ ਹੀ ਦੁਨੀਆਂ ਦਾ ਨੰਬਰ ਇਕ ਦਾਸ-ਸੌਦਾਗਰ ਬਣ ਗਿਆ। ਆਰ. ਸੀਗਲ ਦੀ ਪੁਸਤਕ ਰੇਸ ਵਾਰ 1966 ਵਿਚ ਲਿਖਿਆ ਹੈ :

"The slave trade was more than the hinge of colonial exploitation......it was the basis of British, French and American Mercantile prosperity and the source of industrial expansion......It was the huge profits from slave trade and sugar trades which produced much of the capital for Britain's Industrial Revolution."

ਉਨ੍ਹੀਵੀਂ ਸਦੀ 'ਚ ਭਾਰਤ ਦਾ ਕਪੜਾ ਉਦਯੋਗ (ਢਾਕੇ ਦੀ ਮਲਮਲ ਆਦਿ) ਤਬਾਹ ਕਰ ਦਿੱਤਾ ਗਿਆ। ਭਾਰਤ ਚੋਂ ਚਾਂਦੀ ਤੇ ਹੋਰ ਧਾਤਾਂ ਦੀ ਲੁੱਟ ਸ਼ੁਰੂ ਹੋਈ। ਸੋਨੇ ਦੀ ਚਿੜੀ ਨੂੰ ਮੁਨਾਫ਼ੇ ਦਾ ਬਾਜ਼ ਪੈ ਗਿਆ। ਭਾਰਤੀ ਵਗਾਰੀ ਬਣਾ ਕੇ ਅਫ਼ਰੀਕਾ ਲਿਜਾਏ ਗਏ। ਦਿਨ ਰਾਤ ਹੱਡ-ਤੋੜ ਮੁਸ਼ੱਕਤ ਲੈਣ ਮਗਰੋਂ, ਭਾਰਤੀ ਤੇ ਅਫ਼ਰੀਕੀ ਗੁਲਾਮਾਂ ਨਾਲ ਪਸ਼ੂਆਂ ਤੋਂ ਭੈੜਾ ਸਲੂਕ ਕੀਤਾ ਜਾਂਦਾ। ਪਰ ਮਨੁੱਖਾਂ ਨਾਲ ਪਸ਼ੂਆਂ ਵਾਲਾ ਸਲੂਕ ਈਸਾਈ

ਮੱਤ ਦੀ 'ਬਰਾਬਰੀ' ਦੀ ਸਿਖਿਆ ਨਾਲ ਮੇਲ ਨਹੀਂ ਸੀ ਖਾਂਦਾ।

ਮਨੁੱਖਾਂ ਨਾਲ ਹੁੰਦੇ ਇਸ ਅਣ-ਮਨੁੱਖੀ ਸਲੂਕ ਨੂੰ ਠੀਕ ਸਿੱਧ ਕਰਨ ਲਈ ਮਨੂੰ ਦੀ ਜ਼ਾਤ ਪਾਤ ਵਾਂਗ ਖਚਰੀਆਂ ਦਲੀਲਾਂ ਘੜੀਆਂ ਗਈਆਂ। ਕਾਲੇ ਮਨੁੱਖਾਂ ਦੇ ਪਸ਼ੂਆਂ ਦੀ ਪੱਧਰ ਤੱਕ ਘਟੀਆ ਹੋਣ ਦੀ ਮਿੱਥ ਘੜੀ ਗਈ। ਇਹੀ ਨਸਲਵਾਦ ਹੈ। ਡਾ. ਕਾਕਸ 'ਕਾਸਟ ਕਲਾਸ, ਰੇਸ' ਵਿਚ ਲਿਖਦਾ ਹੈ :

"Beasts of burden do not have rights which the Master race is bound to respect. This exploiting class has an economic investment in this conviction and it will defend it with the same vigour as it would an attack upon private property in land and capital."

1884 ਵਿਚ ਇਨਸਾਈਕਲੋਪੀਡੀਆ ਬ੍ਰਿਟੈਨਿਕਾ ਵਿਚ ਲਿਖਿਆ ਮਿਲਦਾ ਹੈ :

"No full blooded Negro has ever been distinguished as a man of science, a poet or an artist and the fundamental equality claimed for him by ignorant philanthropists is belied by the whole history of race, throughout this historic period."

ਨਸਲਵਾਦੀ ਲੁਟੇਰੇ ਸਰਮਾਏਦਾਰਾਂ ਨੇ ਆਪਣੀ ਲੁੱਟ ਨੂੰ ਜਾਇਜ਼ ਦੱਸਣ ਤੇ ਕਾਇਮ ਰੱਖਣ ਲਈ ਨਸਲ ਦੇ ਆਧਾਰ 'ਤੇ ਤਿੰਨ ਢਕੌਂਸਲੇ ਰਚੇ :

1. ਚਿੱਟਾ ਮਨੁੱਖ ਡਾਰਵਿਨ ਦੀ ਇਵੋਲਿਊਸ਼ਨ ਥਿਊਰੀ ਦੇ ਮੁਤਾਬਿਕ ਸਭਿਅਤਾ ਦੀ ਸ਼ਿਖ਼ਰ 'ਤੇ ਹੈ।
2. ਕਾਲੇ ਲੋਕ ਪਸ਼ੂਆਂ ਬਰਾਬਰ ਹਨ ਤੇ ਕੋਈ ਸਭਿੱਅਤਾ ਨਹੀਂ ਉਸਾਰ ਸਕਦੇ।
3. ਨਸਲੀ ਮਿਸ਼ਰਣ ਇਖਲਾਕੀ, ਦਿਮਾਗੀ ਤੇ ਸਭਿਆਚਾਰਕ ਨਿਘਾਰ ਵਲ ਲਿਜਾਂਦਾ ਹੈ।

ਇਹਨਾਂ ਥੋਥੀਆਂ ਦਲੀਲਾਂ ਦੇ ਪੈਰਾਂ ਥੱਲੇ ਏਨੀ ਕੁ ਜ਼ਮੀਨ ਹੈ, ਜਿੰਨੀ ਇੰਦਰਾ ਗਾਂਧੀ ਦੀ ਐਮਰਜੈਂਸੀ ਦੀ ਪਿੱਠ-ਪੂਰਨ ਦੀ ਨੀਤੀ ਥੱਲੇ। ਅੱਜ ਤੋਂ ਚਾਰ ਹਜ਼ਾਰ ਵਰ੍ਹੇ ਪਹਿਲਾਂ ਜਦੋਂ ਸਾਰਾ ਯੂਰਪ ਜੰਗਲਾਂ 'ਚ ਵਸਦਾ ਸੀ ਚੀਨੀ, ਭਾਰਤੀ ਤੇ ਅਫਰੀਕੀ ਸਭਿਅਤਾ ਦੇ ਚਿੰਨ੍ਹ ਦੁਰਲੱਭ ਨਹੀਂ ਸਨ। ਬੋਅਡ ਪੰਜ ਮਨੁੱਖੀ ਨਸਲਾਂ ਮੰਨਦਾ ਹੈ ਤੇ ਕੂਨ, ਗਾਰਨ, ਬਰਡਸੈਲ ਤੀਹ ਮਨੁੱਖੀ ਨਸਲਾਂ ਮੰਨਦੇ ਹਨ। ਪਰ ਸਾਰੇ ਵਿਦਵਾਨ ਦੋ ਗੱਲਾਂ 'ਤੇ ਸਹਿਮਤ ਹਨ ਕਿ ਕੋਈ ਨਸਲ ਖਾਲਸ ਨਹੀਂ ਹੈ ਅਤੇ ਰੰਗ ਦੇ ਆਧਾਰ 'ਤੇ ਨਸਲਾਂ ਦਾ ਵਧੀਆ, ਘਟੀਆ ਸਿਖਣਾ ਅਣਵਿਗਿਆਨਕ ਹੈ।

ਕਾਰਲ ਮਾਰਕਸ ਠੀਕ ਹੀ ਤਾਂ ਲਿਖਦਾ ਹੈ ਕਿ "ਸਰਮਾਏਦਾਰੀ ਇਸ ਦੁਨੀਆਂ ਵਿਚ ਸਿਰ ਤੋਂ ਪੈਰਾਂ ਤਕ, ਇਕ ਇਕ ਰੋਮ 'ਚੋਂ ਖ਼ੂਨ ਤੇ ਗੰਦਗੀ ਕੇਰਦੀ ਆਈ।"

ਲੁਟੇਰਾ, ਨਸਲਵਾਦ ਦੇ ਅਜ਼ਮਾਏ ਹੋਏ ਖ਼ੂਨੀ ਹਥਿਆਰ ਨੂੰ ਦੋ ਪ੍ਰਕਾਰ ਨਾਲ ਵਰਤਦਾ ਹੈ। ਗੋਰੇ ਤੇ ਕਾਲੇ ਮਜ਼ਦੂਰ ਨੂੰ ਪਾੜੀ ਰਖਣ ਲਈ ਤਾਂ ਜੋ ਉਹ ਰਲਕੇ ਮੁਨਾਫ਼ੇ

ਦਾ ਭੋਗ ਨਾ ਪਾ ਸਕਣ।

ਸਰਮਾਏਦਾਰੀ ਦੀਆਂ ਸਾਰੀਆਂ ਲਾਹਣਤਾਂ ਬੇਰੁਜ਼ਗਾਰੀ, ਜੁਰਮ, ਬਦਇਖਲਾਕੀ, ਸਿੱਕੇ ਦਾ ਫੈਲਾਅ, ਘਰਾਂ ਦੀ ਘਾਟ, ਵਿਦਿਆ ਦਾ ਨਿਘਾਰ ਆਦਿ ਲਈ ਕਾਲੇ ਆਵਾਸੀਆਂ ਨੂੰ ਕੁਰਬਾਨੀ ਦਾ ਬੱਕਰਾ ਬਣਾਇਆ ਜਾਂਦਾ ਹੈ ਜਿਵੇਂ 1930 ਦੇ ਦਹਾਕੇ ਵਿਚ ਹਿਟਲਰ ਨੇ ਯਾਹੂਦੀਆਂ ਨੂੰ ਬਣਾਇਆ ਸੀ।

ਜਾਰਜ ਬਰਨਾਰਡ ਸ਼ਾਅ ਆਪਣੀ ਕਿਤਾਬ 'ਦੇ ਡੈਸਟਨੀ ਆਫ਼ ਮੈਨ' ਵਿਚ ਲਿਖਦਾ ਹੈ ਕਿ ਗੋਰਾ (ਅੰਗਰੇਜ਼) ਦੁਨੀਆਂ ਦੀ ਹਰ ਬੁਰਾਈ ਕਰਕੇ ਵੀ ਦਲੀਲ ਵਜੋਂ ਕੋਈ ਨਾ ਕੋਈ ਬਹਾਨਾ ਪੇਸ਼ ਕਰਦਾ ਹੈ :

"There is nothing so bad or so good that you will find an English man doing it, but you will never find an English man in the wrong. He does everything on principle. He fights you on patriotic principles, he robs you on business principles, he enslaves you on imperial principles, he bullies you on manly principles and cuts off his King's head on republican principles. His watch word is always Dirty...He is never at a loss for an affective moral attitude."

ਕਿਸੇ ਸਮਾਜ ਦੇ ਵਿਦਿਅਕ ਢਾਂਚੇ ਨੂੰ ਉਹਦੇ ਸਮਾਜਕ ਤੇ ਆਰਥਿਕ ਢਾਂਚੇ ਨਾਲੋਂ ਨਿਖੇੜ ਕੇ ਨਹੀਂ ਵੇਖਿਆ ਜਾ ਸਕਦਾ। ਹਰ ਵਿਦਿਆ ਪ੍ਰਣਾਲੀ ਕਿਸੇ ਸਮਾਜ ਵਿਚ ਪ੍ਰਚ-ਲਿਤ ਪ੍ਰਧਾਨ ਕੀਮਤਾਂ ਤੇ ਸਭਿਆਚਾਰ ਨੂੰ ਅਗਲੀਆਂ ਨਸਲਾਂ ਵਿਚ ਪ੍ਰਚਾਰਦੀ ਹੈ। ਸਰਮਾਏਦਾਰੀ ਸਮਾਜ ਦੀ ਪ੍ਰਧਾਨ ਕੀਮਤ ਮੁਨਾਫ਼ਾ ਹੈ ਤੇ ਮੁਨਾਫ਼ਾ ਸਿਰਫ਼ ਮਨੁੱਖੀ ਲੁੱਟ 'ਚੋਂ ਪੈਦਾ ਹੁੰਦਾ ਹੈ। ਇਸੇ ਲਈ ਸਰਮਾਏਦਾਰੀ ਵਿਦਿਅਕ ਢਾਂਚੇ ਦਾ ਫ਼ਰਜ਼ ਬਣਦਾ ਹੈ ਕਿ ਉਹ ਮੁਨਾਫ਼ੇਖੋਰੀ ਨੂੰ ਹਰ ਕੀਮਤ 'ਤੇ ਇਜ਼ਤਦਾਰ, ਯੋਗ, ਵਧੀਆ ਤੇ ਜ਼ਰੂਰੀ ਸਿੱਧ ਕਰੇ ਅਤੇ ਮੁਨਾਫਾ ਪੈਦਾ ਕਰਨ ਵਾਲੀ ਇਕੋ ਇਕ ਸ਼ਕਤੀ ਮਜ਼ਦੂਰ ਵਰਗ ਨੂੰ ਇਕ-ਮੁੱਠ ਨਾ ਹੋਣ ਦੇਵੇ।

ਪਰ ਇਹ ਢਾਂਚਾ ਬੜੇ ਖ਼ੂਬਸੂਰਤ ਪਖੰਡਾਂ (ਇਕੁਐਲਿਟੀ ਐਂਡ ਜਸਟਿਸ) ਦੇ ਪਰਦੇ ਪਿਛੇ ਵੀ ਮੁਨਾਫ਼ੇ ਦੇ ਦੈਂਤ ਦੀਆਂ ਬਗਲਾਂ ਵਿਚੋਂ ਝਾਕਦੇ ਸ਼੍ਰੇਣੀਵਾਦ ਤੇ ਨਸਲਵਾਦ ਦੇ ਖ਼ੂਨੀ ਹਥਿਆਰ ਲੁਕੋ ਨਹੀਂ ਸਕਦਾ। ਵਿਦਿਅਕ ਢਾਂਚੇ ਵਿਚ ਨਸਲਵਾਦ ਇਉਂ ਰੂਪਮਾਨ ਹੁੰਦਾ ਹੈ :

ਵਿਦਿਆ ਵਿਗਿਆਨੀ ਇਸ ਗੱਲ 'ਤੇ ਸਹਿਮਤ ਹਨ ਕਿ ਕੋਈ ਵੀ ਪਰੀਖਿਆ ਸਭਿਆਚਾਰ ਰਹਿਤ (ਕਲਚਰ ਫਰੀ) ਨਹੀਂ ਹੋ ਸਕਦੀ। ਪਰ ਇਸ ਦੇ ਬਾਵਜੂਦ ਸਿਰਿਲ ਬਰਟ ਤੇ ਆਈਸੈਂਕ ਆਦਿ ਨੇ ਬਰਤਾਨੀਆਂ ਵਿਚ ਅਤੇ ਜੈਨਸਨ ਜੁੰਡਲੀ ਨੇ ਅਮਰੀਕਾ ਵਿਚ ਗਾਲਟਨ ਦੀ ਸਾਜ਼ਿਸ਼ ਨੂੰ ਕਾਇਮ ਰਖਿਆ ਹੈ। ਇਸ ਸਾਜ਼ਿਸ਼ ਦੇ ਸਿੱਟੇ ਚਿੱਟੀ ਮਜ਼ਦੂਰ ਜਮਾਤ ਲਈ ਅਤੇ ਕਾਲੇ ਮਜ਼ਦੂਰਾਂ ਲਈ ਵਿਸ਼ੇਸ਼ ਤੌਰ 'ਤੇ ਹਾਨੀਕਾਰਕ ਹਨ।

ਇਹਨਾਂ ਅਣਵਿਗਿਆਨਕ ਪਰੀਖਿਆਵਾਂ ਨਾਲ ਕਾਲੇ ਤੇ ਭੂਰੇ ਬੱਚਿਆਂ 'ਤੇ ਛੋਟੀ ਉਮਰ ਵਿਚ ਹੀ ਕਮਅਕਲੀ ਅਤੇ ਵਿਦਿਆ ਦੇ ਅਯੋਗ ਹੋਣ ਦੇ ਮਾਰੂ ਲੇਬਲ ਲਾਏ ਜਾਂਦੇ ਹਨ। ਇਹ ਲੇਬਲ ਟੀਚਰਾਂ ਦੀ ਨਜ਼ਰ ਵਿਚ ਉਸ ਬੱਚੇ ਦੀ ਕੀਮਤ ਦੱਸਦੇ ਹਨ ਅਤੇ ਭਵਿਖ ਵਿਚ ਸਾਡੇ ਬੱਚਿਆਂ ਦੀ ਅਸਫਲਤਾ ਤੇ ਘੱਟ ਪ੍ਰਾਪਤੀ ਦੀ ਗਰੰਟੀ ਹੋ ਨਿਬੜਦੇ ਹਨ। ਇਹਨਾਂ ਪਰੀਖਿਆਵਾਂ ਤੇ ਲੇਬਲਾਂ ਦਾ ਅਸਰ ਚਿੱਟੇ ਕਾਮਾਸ਼੍ਰੇਣੀ ਬੱਚਿਆਂ 'ਤੇ ਵੀ ਮਾਰੂ ਹੈ।

ਇਹ ਥਿਊਰੀ ਦਿਮਾਗੀ ਸ਼ਕਤੀ ਨੂੰ ਨਸਲ ਤੇ ਜਨਮ ਨਾਲ ਜੋੜ ਕੇ ਅ-ਬਦਲ ਦੱਸਦੀ ਹੈ। ਕਮਅਕਲੀ ਦੇ ਲੇਬਲਾਂ ਵਾਲੇ ਬੱਚੇ ਕਮਜ਼ੋਰ ਸੈਕਸ਼ਨਾਂ ਵਿਚ ਧੱਕ ਦਿੱਤੇ ਜਾਂਦੇ ਹਨ ਤੇ ਪ੍ਰਾਪਤੀ ਹੋਰ ਨਿਘਰ ਜਾਂਦੀ ਹੈ। ਇਹ ਥਿਊਰੀ ਕਾਮਾ ਸ਼੍ਰੇਣੀ ਅਤੇ ਕਾਲੇ ਆਵਾ-ਸੀਆਂ ਨਾਲ ਹੋ ਰਹੇ ਘੋਰ ਅਨਿਆਂ 'ਤੇ ਪਰਦਾ ਪਾਉਣ ਦਾ ਘਿਨਾਉਣਾ ਖੜਯੰਤਰ ਹੈ।

ਸਕੂਲ ਸਿਲੇਬਸ ਵਿਚ ਸਿਰਫ਼ ਚਿੱਟੀਆਂ ਜ਼ਬਾਨਾਂ ਸ਼ਾਮਲ ਹਨ ਅੰਗਰੇਜ਼ੀ, ਜਰਮਨ, ਫਰੈਂਚ ਆਦਿ। ਤੇ ਸਾਡੀਆਂ ਜ਼ਬਾਨਾਂ ਲਈ ਕੋਈ ਥਾਂ ਨਹੀਂ। ਪਲੋਡਨ ਰੀਪੋਰਟ 1967, ਬੁਲਕ ਰੀਪੋਰਟ 1975 ਤੇ ਰੇਸ ਰੀਲੇਸ਼ਨ ਐਕਟ 1976 ਵਿਚ ਆਵਾਸੀ ਸਭਿਆਚਾਰਾਂ ਤੇ ਭਾਸ਼ਾਵਾਂ ਦੇ ਹੱਕ ਵਿਚ (ਪੋਜ਼ਿਟਿਵ ਡਿਸਕਿਰੀਮੀਨੇਸ਼ਨ) ਹਾਂ ਪੱਖੀ ਵਿਤਕਰੇ ਦੀਆਂ ਸਿਫ਼ਾਰਸ਼ਾਂ ਹਨ। ਜੂਨ 977 ਵਿਚ ਜਾਰੀ ਕੀਤਾ ਈ. ਈ. ਸੀ. ਡਾਇਰੈਕਟਿਵ ਜੋ ਬਰਤਾਨੀਆਂ 'ਤੇ ਵੀ ਲਾਗੂ ਹੈ, ਇਉਂ ਕਹਿੰਦਾ ਹੈ:

"Ihe member states shall also make all the necessary arrangements to include in the school Curriculum gratis tuition in the mother tongue and culture of the country of origin of children of migrant workers... The tuition shall cover the entire period of full time compulsory education as defined by the laws of the host country. (Article 3)"

ਇਸ ਡਾਇਰੈਕਟਿਵ ਦੇ ਬਾਵਜੂਦ ਅਜੇ ਤੱਕ ਇੰਗਲੈਂਡ ਦੇ ਕੁਝ ਕੁ ਗਿਣਤੀ ਦੇ ਸ਼ਹਿਰਾਂ ਵਿਚ ਹੀ ਕੁਝ ਸਕੂਲਾਂ ਵਿਚ ਪੰਜਾਬੀ, ਹਿੰਦੀ, ਉਰਦੂ ਆਦਿ ਦੀ ਪੜ੍ਹਾਈ ਚਾਲੂ ਕੀਤੀ ਗਈ ਹੈ। ਕਿਸੇ ਕੌਮ ਨੂੰ ਗੁਲਾਮ ਬਣਾਉਣ ਤੇ ਬਣਾਈ ਰਖਣ ਲਈ ਉਸ ਕੌਮ ਦਾ ਸਭਿਆਚਾਰ ਖ਼ਤਮ ਕਰਨਾ ਜ਼ਰੂਰੀ ਹੈ ਤੇ ਬਰਤਾਨਵੀ ਸਕੂਲਾਂ ਵਿਚ ਏਹੀ ਹੋ ਰਿਹਾ ਹੈ। ਸਕੂਲਾਂ ਤੇ ਲਾਇਬਰੇਰੀਆਂ ਵਿਚ ਪ੍ਰਚਲਿਤ ਪੁਸਤਕਾਂ ਵਿਚ ਅਜੇ ਤਕ ਭਾਰਤੀ, ਪਾਕਿਸਤਾਨ ਤੇ ਬੰਗਲਾ ਦੇਸ਼ੀਆਂ ਨੂੰ ਗੰਦੇ, ਭੁੱਖੇ ਦਲਿੱਦਰੀ ਅਸਭਿਆ ਤੇ ਅਫਰੀਕਨਾਂ ਤੇ ਵੈਸਟ ਇੰਡੀਅਨਜ਼ ਨੂੰ ਵਹਿਸ਼ੀ, ਕੰਮਚੋਰ, ਜ਼ਨਾਹੀ ਤੇ ਬੇਵਕੂਫ ਦਸਿਆ ਜਾਂਦਾ ਹੈ।

1944 ਦੇ ਐਜੂਕੇਸ਼ਨ ਐਕਟ ਰਾਹੀਂ ਧਾਰਮਿਕ ਵਿਦਿਆ ਜ਼ਰੂਰੀ ਹੈ, ਪਰ ਈਸਾਈ ਮੱਤ ਤੋਂ ਬਿਨਾ ਕਿਸੇ ਆਵਾਸੀ ਮੱਤ ਲਈ ਸਕੂਲਾਂ ਵਿਚ ਥਾਂ ਨਹੀਂ।

ਇਹ ਉਲਾਰ ਸਿਲੇਬਸ ਕਾਲੇ ਬੱਚਿਆਂ ਵਿਚ ਆਤਮ-ਹੀਣਤਾ ਪੈਦਾ ਕਰਦਾ ਹੈ। ਸਾਡੇ ਬੱਚੇ ਸਾਡੀਆਂ ਜ਼ਬਾਨਾਂ, ਦੇਸਾਂ, ਮਾਪਿਆਂ ਤੇ ਸਭਿਆਚਾਰਾਂ ਨੂੰ ਨਿੰਦਣ ਤੇ ਤਿਆਗਣ ਲੱਗ ਪੈਂਦੇ ਹਨ (ਡੇਵਿਡ ਮਿਲਨਰ ਅਤੇ ਬਰਨਾਰਡ ਕੋਰਡ) ਚਿੱਟੀ ਸਭਿਅਤਾ ਉਹਨਾਂ ਨੂੰ

ਸਵੀਕਾਰ ਨਹੀਂ ਕਰਦੀ। ਉਹ ਦੋ ਸਭਿਆਚਾਰਾਂ ਦੀ ਟੱਕਰ ਵਿਚ ਰਹਿਣ ਲਈ ਮਜਬੂਰ ਹੁੰਦੇ ਹਨ। ਇਸ ਖਿਚੋਤਾਣ ਨਾਲ ਸਕੂਲ ਤੇ ਘਰ ਵਿਚ ਖੜਕ ਪੈਂਦੀ ਹੈ। ਮਾਪਿਆਂ-ਬੱਚਿਆਂ ਵਿਚ ਪੁਸ਼ਤੀ ਪਾੜਾ ਵਧ ਜਾਂਦਾ ਹੈ ਤੇ ਹਰ ਪਲ ਦੀ ਦੁਬਿਧਾ ਤੇ ਚਿੰਤਾ, ਘੱਟ ਪ੍ਰਾਪਤੀ ਜਾਂ ਅਸਫਲਤਾ ਹੋ ਨਿਬੜਦੀ ਹੈ। ਇਹ ਅਦਿਖ ਤੇ ਸਾਕਾਰ ਨਸਲਵਾਦ ਸਾਡੇ ਬੱਚਿਆਂ ਵਿਚ ਹੀਣਤਾ ਭਾਵ ਤੇ ਹੋਂਦ ਸੰਕਟ (ਅਡੈਂਟਟੀ ਕਰਾਈਸਿਸ) ਪੈਦਾ ਕਰਕੇ ਸਾਡੇ ਭਵਿੱਖ ਲਈ ਘਾਤਕ ਸਾਬਤ ਹੁੰਦਾ ਹੈ।

ਲੇਖਕ ਦੇ ਆਪਣੇ ਤਜਰਬੇ ਵਿਚ ਬਹੁ ਗਿਣਤੀ ਗੋਰੇ ਅਧਿਆਪਕ ਤੇ ਮੁਖ ਅਧਿ-ਆਪਕ ਨਸਲਵਾਦੀ ਹਨ ਤੇ ਉਹ ਸਾਡੇ ਬੱਚਿਆਂ ਨੂੰ ਨਾ ਸਿਖਣ ਦੀ ਸਿਖਿਆ ਦਿੰਦੇ ਹਨ। ਕਈ ਹੋਣਹਾਰ ਬੱਚਿਆਂ ਨੂੰ ਯੋਗ ਕੋਰਸਾਂ ਜਿਵੇਂ ਐਮ. ਬੀ. ਬੀ. ਐਸ. ਲਈ ਜਾਣ ਤੋਂ ਰੋਕਿਆ ਜਾਂਦਾ ਹੈ। ਬੱਚੇ ਦੀ ਦਿਲ-ਸ਼ਿਕਨੀ ਅਪ੍ਰਾਪਤੀ ਬਣ ਜਾਂਦੀ ਹੈ। ਅਧਿਆਪਕਾਂ ਵਲੋਂ ਨੀਵੀਂ ਆਸ ਰਖਣੀ ਨੀਵੀਂ ਪ੍ਰਾਪਤੀ ਦੀ ਗਰੰਟੀ ਹੈ।

ਕਾਲੇ ਭੂਰੇ ਟੀਚਰਾਂ ਦਾ ਸਕੂਲਾਂ ਕਾਲਜਾਂ ਵਿਚ ਜ਼ੁੰਮੇਵਾਰ ਅਸਾਮੀਆਂ 'ਤੇ ਅਭਾਵ ਹੀ ਹੈ। ਇਹ ਅਭਾਵ ਵੀ ਕਾਲੇ ਭੂਰੇ ਬੱਚਿਆਂ ਲਈ ਹੋਂਦ ਸੰਕਟ ਪੈਦਾ ਕਰਦਾ ਹੈ ਤੇ ਕਾਲਿਆਂ ਦੇ ਘਟੀਆ ਹੋਣ ਵਿਚ ਸਾਡੇ ਬੱਚਿਆਂ ਦਾ ਵਿਸ਼ਵਾਸ ਪੱਕਾ ਕਰਦਾ ਹੈ।

1944 ਦੇ ਐਜੂਕੇਸ਼ਨ ਐਕਟ ਦੀਆਂ ਸਿਫਾਰਸ਼ਾਂ ਦੇ ਬਾਵਜੂਦ ਸਿਰਫ ਪੰਜ ਫੀਸਦੀ ਬੱਚੇ ਨਰਸਰੀ ਵਿਦਿਆ ਪ੍ਰਾਪਤ ਕਰ ਰਹੇ ਹਨ। ਇਸ ਗਿਣਤੀ ਵਿਚ ਵੀ ਉਸ ਵਰਗ ਦੇ ਬੱਚੇ ਵੀ ਸ਼ਾਮਲ ਹਨ ਜੋ ਵਰਗ ਹਰ ਕਿਸਮ ਦੀ ਵਿਦਿਆ ਖਰੀਦ ਸਕਦਾ ਹੈ। ਗਿਣਤੀ ਮੁਤਾਬਿਕ ਕਾਲੇ ਭੂਰੇ ਬੱਚਿਆਂ ਦੀ ਗਿਣਤੀ ਬਹੁਤ ਘੱਟ ਹੈ। ਇਸ ਪ੍ਰਕਾਰ ਕਈ ਭਾਰਤੀ ਘਰਾਂ ਦੇ ਬੱਚੇ, ਅੰਗਰੇਜ਼ੀ ਤੋਂ ਕੋਰੇ ਪੰਜ ਸਾਲ ਦੀ ਉਮਰ ਵਿਚ ਇਨਫੈਂਟ ਸਕੂਲ ਵਿਚ ਆਪਣੀ ਵਿਦਿਆ ਪ੍ਰਤੀਕੂਲ ਅਵਸਥਾ (ਡਿਸਐਡਵਾਂਟੇਜ਼) ਵਿਚ ਸ਼ੁਰੂ ਕਰਦੇ ਹਨ। ਸਿੱਟੇ ਵਜੋਂ ਪਿਛੇ ਰਹਿ ਜਾਂਦੇ ਹਨ ਤੇ ਮੂਰਖ ਗਰਦਾਨੇ ਜਾਂਦੇ ਹਨ।

1973 ਵਿਚ ਡੀ. ਈ. ਐਸ. ਨੇ ਨਸਲੀ ਆਧਾਰ 'ਤੇ ਅੰਕੜੇ ਇਕੱਠੇ ਕਰਨੇ ਬੰਦ ਕਰ ਦਿੱਤੇ। ਫਿਰ ਵੀ ਪ੍ਰਾਪਤ ਅੰਕੜਿਆਂ ਅਨੁਸਾਰ ਐਫ. ਈ. ਕਾਲਜਾਂ ਵਿਚ ਭਾਵੇਂ ਸਾਡੇ ਕਾਫੀ ਬੱਚੇ ਪੜ੍ਹਨ ਜਾਂਦੇ ਹਨ ਪਰ ਬਹੁਤੇ ਸੀ. ਐਸ. ਈ. ਤੇ ਓ ਲੇਵਲ 'ਤੇ ਹੀ ਦਮ ਤੋੜ ਦਿੰਦੇ ਹਨ।

ਯੂਨੀਵਰਸਿਟੀਆਂ ਵਿਚ ਪਹੁੰਚਣ ਲਈ ਕਾਲੇ ਬੱਚਿਆਂ ਨੂੰ ਗੋਰਿਆਂ ਦੀ ਸਿਧੀ ਦੌੜ ਦੇ ਮੁਕਾਬਲੇ ਵਿਚ ਹਰਡਲ ਰੇਸ ਲਾਉਣੀ ਪੈਂਦੀ ਹੈ। ਕੋਈ ਵਿਰਲੇ ਹੀ ਅਧਿਆਪਕ ਹਨ। ਬਹੁਤ ਮਹਿਕਮਿਆਂ 'ਤੇ ਟੋਰੀ ਨਸਲਵਾਦੀਆਂ ਦਾ ਕਬਜ਼ਾ ਹੈ ਤੇ ਉਹ ਕਾਲੇ ਅਧਿਆਪਕਾਂ ਨੂੰ (ਵਿਸ਼ੇਸ਼ ਤੌਰ 'ਤੇ ਜੇ ਉਹ ਖੱਬੇ ਪੱਖੀ ਹੋਣ) ਵਿਦਿਆਰਥੀਆਂ ਦੇ ਮੱਥੇ ਹੀ ਨਹੀਂ ਲੱਗਣ ਦਿੰਦੇ।

ਕੈਰੀਅਰ ਐਡਵਾਈਸ ਸੇਵਾ ਵਿਚ ਕਾਲੇ ਭੂਰੇ ਚਿਹਰੇ ਨਜ਼ਰ ਨਹੀਂ ਆਉਂਦੇ। ਭਾਸ਼ਾਈ ਔਕੜ ਕਰਕੇ ਕਾਲੇ ਮਾਪੇ ਆਪਣੀਆਂ ਆਸ਼ਾਵਾਂ ਤੇ ਇੱਛਾਵਾਂ ਕੈਰੀਅਰ ਅਫਸਰਾਂ ਨਾਲ ਸਾਂਝੀਆਂ ਨਹੀਂ ਕਰ ਸਕਦੇ। ਮਾਪਿਆਂ ਅਨੁਸਾਰ ਕਈ ਅਫਸਰ ਕਾਲੇ ਬੱਚਿਆਂ ਨੂੰ

ਗਲਤ ਰਾਏ ਦੇ ਕੇ ਕੁਰਾਹੇ ਪਾ ਦਿੰਦੇ ਹਨ।

ਵਿਦਿਆ ਸਕੂਲ ਵਿਚ ਸ਼ੁਰੂ ਜਾਂ ਖਤਮ ਨਹੀਂ ਹੁੰਦੀ। ਪਰੈਸ ਤੇ ਟੈਲੀਵੀਜ਼ਨ ਵਿਦਿਆ ਦਾ ਬਹੁਤ ਮਹੱਤਵ-ਪੂਰਨ ਅੰਗ ਹਨ। 1968 ਦੀ ਈਨਕ ਪਾਵਲ ਦੀ ਲਹੂ ਦੇ ਦਰਿਆ ਸਪੀਚ ਤੋਂ ਲੈ ਕੇ ਮਲਾਵੀ ਤੋਂ ਆਏ ਬ੍ਰਿਟਿਸ਼ ਪਾਸਪੋਰਟਾਂ ਵਾਲੇ ਭਾਰਤੀਆਂ ਸਬੰਧੀ ਭੰਡੀ ਪਰਚਾਰ, ਪਾਵਲ ਹੱਥ ਆਈ ਹਾਲੀ ਰੀਪੋਰਟ, ਥੈਚਰ ਦੀ 1977 ਦੀ ਨਸਲਵਾਦੀ ਸੁਗਾਤ, ਪਾਰਲੀਮੈਂਟਰੀ ਸੀਲੈਕਟ ਕਮੇਟੀ ਦੀ ਹੁਣੇ ਹੁਣੇ ਆਈ ਰੀਪੋਰਟ, ਹਿਟਲਰ ਪ੍ਰਸਤ ਨੈਸ਼ਨਲ ਫਰੰਟ ਦੀ ਪੁਲਸ ਵਲੋਂ ਰਾਖੀ ਤੇ ਨਸਲਵਿਰੋਧੀ ਜਥੇਬੰਦੀਆਂ ਦੀ ਗਿੱਦੜ-ਕੁੱਟ, ਜੱਜ ਮੈਕਿਨਨ ਤੇ ਵਾਇਲਡ ਦੇ ਨਸਲੀ ਨਫ਼ਰਤ ਦੇ ਬਾਣ ਕਾਲੇ ਆਵਾਸੀਆਂ ਦਾ ਸਵੈਮਾਨ ਤੇ ਹੋਂਦ ਮਿੱਟੀ ਵਿਚ ਮਿਲਾ ਦਿੰਦੇ ਹਨ।

ਨਤੀਜੇ ਵਜੋਂ ਸਕੂਲ, ਕਾਲਿਜ ਨਸਲੀ ਨਫ਼ਰਤ ਤੇ ਫ਼ਸਾਦਾਂ ਦਾ ਨਰਕ ਬਣ ਜਾਂਦੇ ਹਨ। ਨੁਕਸਾਨ ਕੀਹਦਾ ਹੁੰਦਾ ਹੈ ? ਇਹ ਕਿਸੇ ਨੂੰ ਭੁਲੇਖਾ ਨਹੀਂ।

ਆਰ. ਈ. ਪੀ. ਰੀਪੋਰਟਾਂ (1967-70-73) ਸਿੱਧ ਕਰਦੀਆਂ ਹਨ ਕਿ ਕਾਲੇ ਲੋਕਾਂ ਨਾਲ ਨੌਕਰੀ, ਮਕਾਨਾਂ ਅਤੇ ਵਿਦਿਆ ਦੇ ਖੇਤਰਾਂ ਵਿਚ ਵਿਸ਼ੇਸ਼ ਨਸਲੀ ਵਿਤਕਰਾ ਹੁੰਦਾ ਹੈ। ਨਸਲੀ ਨਫ਼ਰਤ ਨਾਲ ਕਲੰਕਿਤ ਸਾਰਾ ਮਾਹੌਲ ਕਾਲੇ ਬੱਚਿਆਂ ਦੀ ਦਿਮਾਗੀ ਉਨਤੀ ਲਈ ਹਾਨੀਕਾਰਕ ਹੈ।

## ਰੰਗਦਾਰ ਸਾਹਿਤਕਾਰ ਦਾ ਰੋਲ

ਪਾਣੀ ਦੀ ਹਿਕ 'ਤੇ ਕਿਸ਼ਤੀਆਂ ਚਲਾਉਣ ਤੋਂ ਪਹਿਲੋਂ ਮਨੁੱਖ ਲਈ ਜ਼ਰੂਰੀ ਸੀ ਕਿ ਉਹ ਪਾਣੀ ਦੇ ਸੁਭਾਅ ਦੇ ਨਾਲ ਨਾਲ ਉਸ ਮਸਾਲੇ ਬਾਰੇ ਗਿਆਨ ਵੀ ਪ੍ਰਾਪਤ ਕਰਦਾ, ਜਿਸ ਦੀਆਂ ਕਿਸ਼ਤੀਆਂ ਬਣਦੀਆਂ। ਨਸਲਵਾਦ ਵਿਰੁਧ ਜੂਝਣ ਤੋਂ ਪਹਿਲਾਂ ਸਾਨੂੰ ਇਹਦੇ ਬਾਰੇ ਵਿਗਿਆਨਕ ਸੂਝ ਹੋਣੀ ਜ਼ਰੂਰੀ ਹੈ ਜੋ ਇਸ ਪ੍ਰਕਾਰ ਹੈ :

1. ਨਸਲਵਾਦ ਮਨੁੱਖਾਂ ਦਾ ਅਣਮਨੁੱਖੀਕਰਨ ਕਰਕੇ ਉਨ੍ਹਾਂ ਨੂੰ ਵਸਤਾਂ ਵਿਚ ਬਦਲ ਦਿੰਦਾ ਤੇ ਮਨੁੱਖੀ ਸਭਿਆਚਾਰਾਂ ਨੂੰ ਚੁੱਪ, ਲਾਚਾਰੀ ਤੇ ਕਿਸਮਤਪ੍ਰਸਤੀ ਦੇ ਸਭਿਆਚਾਰਾਂ ਵਿਚ। ਇਹ ਦਾਤਿਆਂ ਨੂੰ ਮੰਗਤਿਆਂ 'ਚ ਬਦਲ ਦਿੰਦਾ ਹੈ।
2. ਨਸਲਵਾਦ ਮੁਨਾਫ਼ੇ ਦਾ ਹਥਿਆਰ ਹੈ।
3. ਨਸਲਵਾਦ ਹਿੰਸਕ ਹੈ, ਇਹ ਸਾਕਾਰ ਤੇ ਅਦਿਖ ਹਮਲੇ ਕਰਦਾ ਹੈ।
4. ਨਸਲਵਾਦ, ਬਹੁਨਸਲੀ ਜਾਂ ਬਹੁ ਸਭਿਆਚਾਰੀ ਸਮਾਜ ਦਾ ਵਿਰੋਧੀ ਹੈ।
5. ਨਸਲਵਾਦ ਜਿਸ ਪ੍ਰਬੰਧ ਚੋਂ ਜੰਮਿਆ ਹੈ, ਉਸ ਨਾਲ ਪੂਰੀ ਤਰ੍ਹਾਂ ਬੱਝਾ ਹੋਇਆ ਹੈ।
6. ਨਸਲਵਾਦ ਗੁਲਾਮੀ ਦਾ ਚਿੰਨ੍ਹ ਹੈ।
7. ਨਸਲਵਾਦ ਅਟੱਲ ਜਾਂ ਅ-ਬਦਲ ਨਹੀਂ। ਹਰ ਗ਼ੁਲਾਮੀ ਆਜ਼ਾਦੀ ਵਿਚ ਬਦਲੀ ਜਾ ਸਕਦੀ ਹੈ।

ਪੌਲੋ ਫਰੇਅਰ ਆਪਣੀ ਪੁਸਤਕ Pedagogy of the oppressed ਲਿਖਦਾ ਹੈ :

"In order to oppress, the oppressor needs a theory of oppression; the oppressed to liberate himself needs a theory

of action."

ਪੋਲੋ ਫਰੇਅਰ ਇਹ ਵੀ ਲਿਖਦਾ ਹੈ ਕਿ "ਮਜ਼ਲੂਮ ਦਾ ਇਹ ਤਾਰੀਖੀ ਫ਼ਰਜ਼ ਹੈ ਕਿ ਉਹ ਆਪਣੇ ਆਪ ਨੂੰ ਤੇ ਜਾਲਮ ਨੂੰ ਸੁਤੰਤਰ ਕਰੇ। ਆਜ਼ਾਦੀ ਤੋਹਫ਼ਾ ਨਹੀਂ ਹੈ, ਇਹ ਜਿੱਤ ਨਾਲ ਮਿਲਦੀ ਹੈ। ਇਹ ਬੱਚੇ ਦੇ ਜਨਮ ਵਾਂਗ ਦੁਖਦਾਈ ਵੀ ਹੈ। ਕੋਈ ਜ਼ਾਲਮ ਮਜ਼ਲੂਮਾਂ ਤੋਂ ਬਿਨਾਂ ਨਹੀਂ ਜੀ ਸਕਦਾ।"

ਆਜ਼ਾਦੀ ਦਾ ਫ਼ਲਸਫ਼ਾ ਉਹ ਫ਼ਲਸਫ਼ਾ ਹੈ ਜੋ ਮੌਜੂਦਾ ਸਥਿਤੀ ਵਿਚ ਤਬਦੀਲੀ ਆ ਸਕਣ ਤੇ ਲਿਆਂਦੀ ਜਾ ਸਕਣ 'ਚ ਯਕੀਨ ਰਖਦਾ ਹੈ। ਤਬਦੀਲੀ ਜਾਂ ਆਜ਼ਾਦੀ ਵਿਚਾਰ ਤੇ ਅਮਲ ਦੇ ਸੁਮੇਲ ਨਾਲ ਆਉਂਦੀ ਹੈ ਕਿਉਂਕਿ ਵਿਚਾਰਾਂ ਤੇ ਸ਼ਬਦਾਂ ਦੇ ਅਰਥ ਅਮਲਾਂ 'ਚ ਹੁੰਦੇ ਹਨ।

ਪਰ ਸ਼ਬਦੀ ਜੁਲਾਬ (ਵਰਬੇਲਸਮ) ਅਤੇ ਮਾਅਰਕੇਬਾਜ਼ੀ (ਐਕਟਿਵਜ਼ਮ, ਐਕਸ਼ਨ ਫ਼ਾਰ ਐਕਸ਼ਨ ਸੇਕ) ਤਬਦੀਲੀ ਨਹੀਂ ਲਿਆ ਸਕਦੇ ਕਿਉਂਕਿ ਪਹਿਲੀ ਰਕਮ ਦੀ ਕੁਰਬਾਨੀ ਹੈ ਅਤੇ ਦੂਜੀ ਵਿਚਾਰ ਦੀ। ਸ਼ਬਦੀ ਜੁਲਾਬਾਂ ਦੇ ਧਾਰਨੀ ਅਭਿਨੰਦਨ ਗਰੰਥਾਂ ਦੀ ਥੋਕ ਦੀ ਦੁਕਾਨ ਪਾਕੇ ਜਾਂ ਨੁਮਾਇਸ਼ ਲਾ ਕੇ ਇਨਕਲਾਬ ਨਹੀਂ ਲਿਆ ਸਕਦੇ ਕਿਉਂਕਿ ਹਰ ਨੁਮਾਇਸ਼ ਸਟੇਟਸ ਕਿਊ 'ਚ ਯਕੀਨ ਰਖਦੀ ਹੈ। ਮਾਅਰਕੇਬਾਜ਼ ਸਮੇਂ ਸਥਾਨ ਸਥਿਤੀ (ਵਿਚਾਰ, ਰਿਫਲੈਕਸ਼ਨ) ਨੂੰ ਛਿੱਕੇ ਟੰਗ ਕੇ ਏਨਾ ਤੇਜ਼ ਟੁਰਦਾ ਹੈ ਕਿ ਇਨਕਲਾਬ ਪਿਛੇ ਰਹਿ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ, ਲੈਨਿਨ ਤੇ ਹੋ ਚੀ ਮਿਨ੍ਹ, ਅਮਲ ਤੇ ਵਿਚਾਰ ਜਾਂ ਕਲਮ ਤੇ ਤਲਵਾਰ ਦੇ ਸੁਮੇਲ ਦੀਆਂ ਖ਼ੂਬਸੂਰਤ ਮਿਸਾਲਾਂ ਹਨ। ਚੰਡੀ ਦੀ ਵਾਰ ਲਿਖਣੀ ਵੀ ਮਹਾਨ ਗੱਲ ਹੈ ਪਰ ਚੰਡੀ ਦੇ ਜੌਹਰ ਦਿਖਾਉਣੇ ਇਸ ਤੋਂ ਵੀ ਮਹਾਨ।

ਫਲਸਫੇ ਦੇ ਨਾਲ ਵਿਧੀ ਦਾ ਹੋਣਾ ਜ਼ਰੂਰੀ ਹੈ। ਸਾਹਿਤਕਾਰ ਨੂੰ ਦੋ ਫਰੰਟਾਂ 'ਤੇ ਲੜਨਾ ਪਵੇਗਾ। ਪਹਿਲੇ ਫਰੰਟ ਸ਼ਤਰੂ ਫਰੰਟ 'ਤੇ ਲੜਾਈ ਉਸ ਵਿਦਿਅਕ ਅਤੇ ਸਮਾਜਕ ਢਾਂਚੇ ਨਾਲ ਹੈ, ਜਿਸ ਨਾਲ ਨਸਲਵਾਦ ਬੱਝਾ ਹੋਇਆ ਹੈ। ਦੂਜੇ ਫਰੰਟ (ਮਿੱਤਰ ਫਰੰਟ) 'ਤੇ ਲੜਾਈ ਦੇਸੀ ਸਭਿਆਚਾਰਾਂ ਦੇ ਮਾਪਿਆਂ, ਲੀਡਰਾਂ, ਸੰਸਥਾਵਾਂ ਆਦਿ ਦੇ ਭੁਲੇਖਿਆਂ, ਵਹਿਮਾਂ ਅਤੇ ਅਗਿਆਨਤਾ ਨਾਲ। ਦੋਹਾਂ ਫਰੰਟਾਂ 'ਤੇ ਵਿਧੀ ਵੱਖਰੀ ਵੱਖਰੀ ਹੋਵੇਗੀ। ਪਹਿਲੇ ਫਰੰਟ 'ਤੇ ਲੜਾਈ ਲਗਾਤਾਰ ਦਬਾਉ ਤੇ ਵਰਤਾਲਾਪ ਅਤੇ ਦੂਜੇ 'ਤੇ ਲੜਾਈ ਨਿਮਰਤਾ, ਵਿਸ਼ਵਾਸ, ਪਰਸਪਰ ਸੰਪਰਕ ਤੇ ਵਾਰਤਾਲਾਪ ਦੀ ਵਿਧੀ ਨਾਲ ਲੜਨੀ ਚਾਹੀਦੀ ਹੈ।

ਗਿਆਨ ਪਾਣੀ ਵਾਂਗ ਨਿਵਾਣ ਨੂੰ ਨਹੀਂ ਵਹਿੰਦਾ। ਗਿਆਨ ਇੱਕ ਪੱਧਰ 'ਤੇ ਬੈਠੇ ਦੋ ਵਿਆਕਤੀਆਂ (ਜਾਂ ਗਰੁੱਪਾਂ) ਦੇ ਪਰਸਪਰ ਵਾਰਤਾਲਾਪ ਜਾਂ ਤਰਕ ਚੋਂ ਪੈਦਾ ਹੁੰਦਾ ਹੈ। ਅਸੀਂ ਸਨੇਹ, ਨਿਮਰਤਾ, ਹਮਦਰਦੀ ਤੇ ਸਬਰ ਭਰੀ ਤਰਕ ਨਾਲ ਹੀ ਮਿੱਤਰ ਫਰੰਟ ਵਿਚ ਘਰ ਕਰ ਚੁੱਕੇ ਜ਼ਾਲਮ (ਨਸਲਵਾਦੀ) ਨੂੰ ਧੂਹਕੇ ਬਾਹਰ ਕੱਢ ਸਕਦੇ ਹਾਂ। ਮਿੱਤਰ ਫਰੰਟ ਦੀ ਅਗਿਆਨਤਾ ਨੂੰ ਭੰਡਣ ਅਤੇ ਉਹਦਾ ਮਖੌਲ ਉਡਾਉਣ ਨਾਲ ਸਾਡਾ ਵਿਸ਼ਵਾਸ ਉਸਦੀ ਆਪਾ ਬਦਲਣ ਅਤੇ ਹਾਲਾਤ ਬਦਲਣ ਸ਼ਕਤੀ ਵਿਚ ਘਟੇਗਾ ਅਤੇ ਸਾਡੀ ਆਪਣੀ ਤਰਕ

ਦੀ ਨਾਮਰਦੀ 'ਚ ਵਧੇਗਾ ।

ਨਸਲਵਾਦੀ ਮਾਹੌਲ ਦਾ ਸ਼ਿਕਾਰ ਹੋ ਚੁੱਕੇ ਬੱਚਿਆਂ ਤੇ ਨੌਜੁਆਨਾਂ ਦਾ ਵਿਸ਼ਵਾਸ ਵੀ ਵਾਰਤਾਲਾਪੀ ਵਿਧੀ ਨਾਲ ਹੀ ਜਿੱਤਿਆ ਜਾ ਸਕਦਾ ਹੈ ਅਤੇ ਇਹ ਜਿੱਤਣਾ ਜ਼ਰੂਰੀ ਵੀ ਹੈ । ਮਿੱਤਰ ਫਰੰਟ ਲਈ "ਆਪੇ ਗੁਰ ਚੇਲਾ" ਵਿਧੀ ਚੰਗੀ ਹੈ ।

ਮੇਰੇ ਵਿਸ਼ਵਾਸ ਵਿਚ ਚੇਤੰਨ ਕਰਮੀ ਸਾਹਿਤਕਾਰ ਦੇਸੀ ਸਭਿਆਚਾਰਾਂ ਤੇ ਭਾਸ਼ਾਵਾਂ (ਜਿਹਨਾਂ ਨਾਲ ਸਾਡੀ ਅਣਖ ਤੇ ਹੋਂਦ ਬੱਝੀ ਹੋਈ ਹੈ) ਨੂੰ ਕਤਲ ਹੋਣ ਤੋਂ ਬਚਾਅ ਸਕਦਾ ਹੈ । ਕੁਝ ਯਤਨ ਇਸ ਪ੍ਰਕਾਰ ਹੋ ਸਕਦੇ ਹਨ :

1. ਮੌਲਕ ਰਚਨਾਵਾਂ : ਕਹਾਣੀਆਂ, ਕਵਿਤਾਵਾਂ, ਲੇਖ, ਡਰਾਮੇ, ਨਾਵਲਾਂ ਆਦਿ ਰਾਹੀਂ ਨਸਲਵਾਦੀ ਜ਼ਾਲਮ ਸਭਿਆਚਾਰ ਦੇ ਦੰਭ ਨੂੰ ਨੰਗਾ ਕੀਤਾ ਜਾ ਸਕਦਾ ਹੈ ਅਤੇ ਦੇਸੀ ਸਭਿਆਚਾਰਾਂ ਦੇ ਆਦਰਯੋਗ ਹਾਂ ਪੱਖਾਂ ਨੂੰ ਸੁਚਿੱਤਰ । ਰਘੁਬੀਰ ਢੰਡ ਦੀਆਂ ਕਹਾਣੀਆਂ ਇਸ ਪੱਖ ਦੀ ਵਧੀਆ ਮਿਸਾਲ ਹਨ । ਅੱਗੇ ਵਧੂ ਰਚਨਾਵਾਂ ਸਾਡੇ ਮਿੱਤਰ ਫਰੰਟ ਨੂੰ ਸੁਚੇਤ ਕਰਨਗੀਆਂ ਅਤੇ ਇਹਨਾਂ ਦੇ ਅੰਗਰੇਜ਼ੀ ਤਰਜਮੇ ਸਾਡੀ ਨੌਜਵਾਨ ਪੀੜ੍ਹੀ ਅਤੇ ਅੰਗਰੇਜ਼ ਕਾਮਾ ਸ਼੍ਰੇਣੀ ਨੂੰ । ਜ਼ਾਲਮ ਇਸ ਨਾਲ ਕੰਬੇਗਾ ।

2. ਕਾਨਫਰੰਸਾਂ, ਸੈਮੀਨਾਰ, ਗੋਸ਼ਟੀਆਂ ਜਿਵੇਂ ਪ੍ਰਗਤਿਸ਼ੀਲ ਲਿਖਾਰੀ ਸਭਾ ਗਰੇਟ ਬ੍ਰਿਟਿਨ ਦੇ ਯਤਨਾਂ ਨਾਲ ਹੋ ਰਹੀਆਂ ਹਨ, ਮਿੱਤਰ ਫਰੰਟ ਅਤੇ ਸਾਹਿਤਕਾਰਾਂ ਨੂੰ ਜਗਾਈ ਰਖਦੀਆਂ ਹਨ । ਇਹਨਾਂ ਕਾਨਫਰੰਸਾਂ ਵਿਚ ਪਾਸ ਹੋਏ ਜ਼ਰੂਰੀ ਮਤੇ ਸੰਬੰਧਿਤ ਸੰਸਥਾਵਾਂ ਨੂੰ ਪੁਚਾਕੇ ਉਹਨਾਂ ਦੀ ਪੈਰਵੀ ਹੋਣੀ ਜ਼ਰੂਰੀ ਹੈ । ਇਸ ਨਾਲ ਸ਼ਤਰੂ ਫਰੰਟ 'ਤੇ ਦਬਾਅ ਪੈਂਦਾ ਹੈ ।

3. ਸਾਂਝਾ ਫਰੰਟ : ਤਬਦੀਲੀ ਵਿਚ ਯਕੀਨ ਰਖਣ ਵਾਲੀ ਹਰ ਖੱਬੇ ਪੱਖੀ ਜਥੇਬੰਦੀ ਜਿਵੇਂ ਇੰਡੀਅਨ ਯੂਥ ਐਸੋਸੀਏਸ਼ਨ ਗਰੇਟ ਬ੍ਰਿਟਿਨ, ਟਰੇਡਜ਼ ਕੌਂਸਲ, ਕੌਂਸਲ ਫਾਰ ਸਿਵਲ ਲਿਬਰਟੀਜ਼, ਕੁਝ ਚਰਚ, ਭਾਰਤੀ ਮਜ਼ਦੂਰ ਸਭਾ ਗਰੇਟ ਬ੍ਰਿਟਿਨ, ਨਸਲਵਾਦ ਵਿਰੋਧੀ ਜਥੇਬੰਦੀਆਂ ਆਦਿ ਨੂੰ ਨਾਲ ਲੈਣਾ ਜ਼ਰੂਰੀ ਹੈ । ਭਾਰਤੀ ਮਜ਼ਦੂਰ ਸਭਾ ਨੇ 1975 ਵਿਚ ਵੁਲਵਰਹੈਂਪਟਨ ਵਿਚ ਰੇਸ ਐਂਡ ਐਜੂਕੇਸ਼ਨ ਕਾਨਫਰੰਸ ਕੀਤੀ ਅਤੇ 1976 ਵਿਚ ਏਸੇ ਵਿਸ਼ੇ 'ਤੇ ਲੈਸਟਰ ਵਿਚ । ਇਕ ਹੋਰ ਕਾਨਫਰੰਸ (ਵਿਸ਼ੇਸ਼ ਕਰਕੇ ਮਾਪਿਆਂ ਦੇ ਵਿਚਾਰ ਸੁਣਨ ਲਈ) 7 ਮਈ ਨੂੰ ਵੁਲਵਰਹੈਂਪਟਨ ਵਿਖੇ ਹੋਈ ਹੈ । ਐਨ ਏ. ਐਮ. ਈ. ਨਾਲ ਸਾਂਝ ਗੁਣਕਾਰੀ ਹੈ ।

4. ਖੋਜ : ਦੋ ਹਿੱਸਿਆਂ 'ਚ ਵੰਡੀ ਜਾ ਸਕਦੀ ਹੈ । ਦੇਸੀ ਸਭਿਆਚਾਰਾਂ ਦੇ ਬੱਚਿਆਂ ਦੀ ਗਿਣਤੀ ਦੇ ਅੰਕੜੇ, ਬੱਚਿਆਂ ਤੇ ਮਾਪਿਆਂ ਦੀਆਂ ਇਛਾਵਾਂ, ਨਸਲੀ ਵਿਦਿਅਕ ਢਾਂਚੇ ਦਾ ਮਾਰੂ ਰੋਲ ਸੈਲਫ ਇਮੇਜ ਤੇ ਹੋਂਦ ਦਾ ਸੁਆਲ ਆਦਿ । ਇਸ ਗਿਆਨ ਤੋਂ ਬਿਨਾਂ ਅਨ੍ਹੇਰੇ 'ਚ ਟੱਕਰਾਂ ਮਾਰਨ ਵਾਲੀ ਗੱਲ ਹੈ । ਲੋੜ ਪੂਰੀ ਕਰਨ ਦੇ ਜਤਨਾਂ ਤੋਂ ਪਹਿਲੋਂ ਲੋੜ ਦਾ ਮੁਲਅੰਕਣ ਕਰਨਾ ਜ਼ਰੂਰੀ ਹੈ । ਖੋਜ ਦਾ ਦੂਜਾ ਪੱਖ ਵੀ ਬਹੁਤ ਜ਼ਰੂਰੀ ਹੈ । ਬਹੁਤ ਸਾਰੇ ਗੋਰੇ ਲੇਖਕਾਂ ਨੇ ਭਾਰਤੀ ਤੇ ਅਫਰੀਕਨ ਸਭਿਅਤਾਵਾਂ ਨੂੰ ਬਹੁਤ ਹੀ ਘਟੀਆ ਤੇ ਨੀਵਾਂ ਚਿਤਰਕੇ ਇਹਦਾ ਮਖੌਲ ਉਡਾਇਆ ਹੈ । ਪਰ ਕੁਝ ਲਿਖਾਰੀਆਂ ਨੇ ਸਾਡੀਆਂ ਸਭਿਅਤਾਵਾਂ ਦਾ ਠੀਕ ਤੇ ਯੋਗ ਵਰਨਣ ਕਰਕੇ ਉਪਰੋਕਤ ਨਸਲਵਾਦੀਆਂ ਦੇ ਮੂੰਹ 'ਤੇ ਚੁਪੇੜ ਮਾਰੀ

ਹੈ। ਜਿਵੇਂ :

1977 ਵਿਚ ਐਬ ਰੇਅਨਲ ਨੇ ਲਿਖਿਆ :

Quoted in Industry and Empire by E. J. Hobsbawn 1968

'If Saxony and other countries of Europe make up fine China...if Switzerland imitates the muslins and worked calicoes of Bengal, if England & France print lines with great elegance, if so many stuffs formerly unknown in our climates now employ our best artists, are we not indebted to India for all these advantages ?'

ਕੁਝ ਵਰ੍ਹੇ ਪਿਛੋਂ ਵਿਲੀਅਮ ਜੋਨਜ਼ (ਕਲਕੱਤਾ ਹਾਈ ਕੋਰਟ ਦਾ ਜੱਜ) ਲਿਖਦਾ ਹੈ।

(Quoted in Birds of a different plumage by pets mudford 1974)

"It gives me inexpressible pleasure to find myself almost encircled by the vast regions of Asia, which has ever been esteemated the nurse of science, the inventors of delightful and usful arts, the scene of glorious action, fertile in the production of human genius...abounding in natural wonders, in the laws, manners, customs and languages, as well as in the features and complexions of men."

ਅਤੇ ਐਡਮੰਡ ਬਰਕ (ਕੁਲੈਕਟਿਡ ਵਰਕ 1893) ਸਾਡੇ ਬਾਰੇ ਅਤੇ ਆਪਣੇ ਬਾਰੇ ਲਿਖਦਾ ਹੈ :

' For ages civilised and cultivated by all the arts of polished life, whilst we were yet in the woods.

ਸਾਡੇ ਸਾਹਿਤਕਾਰਾਂ ਨੂੰ ਉਪਰੋਕਤ ਲਿਖਤਾਂ ਵਰਗੀਆਂ ਹੋਰ ਸਮਤੁਲਤ ਰਚਨਾਵਾਂ ਇਕੱਠੀਆਂ ਕਰਕੇ ਇਹਨਾਂ ਦੇ ਤਰਜਮੇ (ਦੇਸੀ ਭਾਸ਼ਾਵਾਂ ਵਿਚ) ਯੋਗ ਥਾਵਾਂ ਤੇ ਵਰਤਣੇ ਚਾਹੀਦੇ ਹਨ।

5. ਲਗਾਤਾਰ ਦਬਾਅ ਅਤੇ ਵਾਰਤਾਲਾਪ ਦੀ ਨੀਤੀ ਲੋਕਲ ਕੌਂਸਲਾਂ ਅਤੇ ਐਕਟ ਅਨੁਸਾਰ ਈ. ਈ. ਸੀ. ਡਾਇਰੈਕਟਿਵ 1977 ਨੂੰ ਲਾਗੂ ਕਰਾਉਣ ਲਈ ਲਗਾਤਰ ਘੋਲ ਦੀ ਜ਼ਰੂਰਤ ਹੈ। ਕੌਂਸਲਾਂ ਜਾਂ ਡੀ. ਈ. ਐਸ. ਦੀ ਅੜੀ ਨੂੰ ਨੰਗਾ ਕਰਨ ਲਈ ਹਰ ਯੋਗ ਢੰਗ ਵਰਤਣਾ ਚਾਹੀਦਾ ਹੈ। ਯੂ ਐਨ. ਈ. ਐਸ. ਓ., ਹਿਊਮਨ ਰਾਈਟਸ ਕਮਿਸ਼ਨ, ਈ. ਈ. ਸੀ. ਕਮਿਸ਼ਨ (ਜੋ ਹੁਣ ਤਕ ਖੁਸਰਾ, ਮੀਸਣਾ, ਅੰਨ੍ਹਾ, ਗੁੰਗਾ, ਬੋਲਾ ਤੇ ਅਫੀਮੀ ਦੂਦਾ ਬਣਿਆ ਰਿਹਾ ਹੈ) ਨੂੰ ਜਗਾਉਣ ਦੀ ਲੋੜ ਹੈ। ਇਹ ਦਫਤਰ ਸਾਡੀ ਸਭਿਅਤਾ ਦੇ ਕਤਲ

ਜਾਂ ਇਰਾਦਾ ਕਤਲ ਦੇ ਮੁਕੱਦਮੇ 'ਚ ਮੌਕੇ ਦਾ ਗੁਆਹ ਬਣ ਕੇ ਨਾ ਭੁਗਤੇ ਸਗੋਂ ਮੁਦਈ ਦੇ ਤੌਰ 'ਤੇ। ਬੀ. ਬੀ. ਸੀ., ਟੈਲੀਵੀਜ਼ਨ ਦਾ ਐਂਟੀ ਪੰਜਾਬੀ ਕਲਚਰ ਰੋਲ ਨਸਲਵਾਦੀ ਤੇ ਫੁੱਟ ਪਾਊ ਹੈ। ਇਹ ਵਿਸ਼ੇਸ਼ ਤੌਰ 'ਤੇ ਪੰਜਾਬੀ ਸਾਹਿਤਕਾਰ ਲਈ ਸਿੱਧੀ ਵੰਗਾਰ ਹੈ। ਇਸ ਲੜਾਈ ਵਿਚ ਕਾਮਯਾਬੀ ਲਈ ਹਿੰਦੀ ਉਰਦੂ ਆਦਿ ਦੇ ਸਾਹਿਤਕਾਰਾਂ ਦੀ ਮਿਲਵਰਤੋਂ ਜ਼ਰੂਰੀ ਹੈ।

6. ਆਵਾਸੀ ਬੋਲੀਆਂ ਤੇ ਸਭਿਆਚਾਰਾਂ ਦੀ ਵਿਦਿਆ ਲਾਗੂ ਕਰਾਉਣ ਲਈ ਘੋਲ ਚਾਲੂ ਰਖਦਿਆਂ ਸਾਨੂੰ ਮਿੱਤ੍ਰ ਫਰੰਟ ਵਲੋਂ ਕੀਤੇ ਜਾ ਰਹੇ ਯਤਨਾਂ (ਜਿਵੇਂ ਗੁਰਦੁਆਰੇ, ਮੰਦਰਾਂ ਆਦਿ ਵਿਚ ਕਲਾਸਾਂ) ਦੀ ਪੂਰੀ ਅਸਲੀ ਹਮਾਇਤ ਕਰਨੀ ਚਾਹੀਦੀ ਹੈ। ਇਹਨਾਂ ਕਲਾਸਾਂ ਵਿਚ ਸਾਡੇ ਬੱਚਿਆਂ ਦੀ ਵਧੇਰੇ ਗਿਣਤੀ ਵੀ ਆਪਣੇ ਆਪ ਵਿਚ ਲੋਕਲ ਕੌਂਸਲ 'ਤੇ ਇਕ ਦਬਾਅ ਹੈ। ਸਾਡੀਆਂ ਭਾਸ਼ਾਵਾਂ ਪੜ੍ਹ ਰਹੇ ਬੱਚਿਆਂ ਲਈ ਬਰਤਾਨੀਆਂ ਦੇ ਮਾਹੌਲ ਅਨੁਸਾਰ ਬਾਲ ਉਪਦੇਸ਼ ਅਤੇ ਪੁਸਤਕਾਂ ਰਚਣੀਆਂ ਸਾਹਿਤਕਾਰਾਂ ਦਾ ਇਕ ਹੋਰ ਫਰਜ਼ ਹੈ।

ਗੇਟੇ ਕਲਾਕਾਰ ਨੂੰ ਕਰਤਾਰ ਮੰਨਦਾ ਹੈ, ਭਾਸ਼ਨਕਾਰ ਨਹੀਂ। ਕਰਤਾਰੀ ਸ਼ਕਤੀ ਉਸਾਰਨ ਤੋਂ ਪਹਿਲੋਂ ਕਈ ਖੋਲੇ-ਖੰਡਰ ਸਾਫ ਵੀ ਕਰਦੀ ਹੈ। ਤੇ ਖੋਲੇ-ਖੰਡਰ ਪੋਲੇ ਹੱਥੀਂ ਨਹੀਂ ਢਹਿੰਦੇ।

ਸਾਡੇ ਸਭਿਆਚਾਰ ਤੇ ਬੋਲੀਆਂ ਸਾਰੀ ਮਨੁੱਖ ਜਾਤੀ ਦਾ ਸਰਮਾਇਆ ਹਨ। ਨਸਲਵਾਦੀ ਇਸ ਸਰਮਾਏ ਨੂੰ ਵੀ ਆਪਣੇ ਨਿੱਜੀ ਮੁਨਾਫੇ ਲਈ ਵਰਤ ਰਿਹਾ ਹੈ। ਇਹ ਘਿਨਾਉਣਾ ਸਭਿਆਚਾਰਕ ਹਮਲਾ ਕਲਮਾਂ ਵਾਲਿਆਂ ਨੇ ਜੇ ਹੁਣੇ ਨਾ ਰੋਕਿਆ ਤਾਂ ਇਹ ਸਾਡੀ ਅਣਖ ਤੇ ਹੋਂਦ ਲਈ ਘੱਲੂਘਾਰਾ ਸਾਬਤ ਹੋ ਸਕਦਾ ਹੈ। ਸਾਡੀ ਲੁਕਵੀਂ ਗੁਲਾਮੀ ਦਾ ਨਵਾਂ ਦੌਰ ਸ਼ੁਰੂ ਹੋ ਚੁੱਕਾ ਹੈ। ਅਸੀਂ ਵਸਤਾਂ ਬਣ ਕੇ ਕਦੋਂ ਤਕ ਜੀਵਾਂਗੇ ? ਵਸਤਾਂ ਦੀ ਕੋਈ ਇੱਛਾ ਨਹੀਂ ਹੁੰਦੀ।

ਮਜ਼ਲੂਮ (ਦੇਸੀ ਸਭਿਆਚਾਰ) ਦੀ ਸ਼ਕਤੀ ਲਈ ਬਚਨਬਧ ਕਲਮ ਦੀ ਜੀਭ 'ਚੋਂ ਜੰਮੀ ਚੇਤਨਾ ਦੇ ਹੱਥ ਵਿਚਾਰ ਕਰਮ ਤੇ ਕਰਮ ਵਿਚਾਰ ਦੀ ਦੁਧਾਰੀ ਚੰਡੀ ਨਸਲਵਾਦੀ ਮਸੰਦਾਂ ਦਾ ਖੁਰਾ ਮਿਟਾ ਸਕਦੀ ਹੈ ਜਿਵੇਂ ਹੋ ਚੀ ਮਿਨ੍ਹ ਮਹਾਨ ਦੇ ਚਿੜੀ ਜੇਡੇ ਅਣਖੀਲੇ ਦੇਸ਼ ਨੇ ਦੁਨੀਆਂ ਦੇ ਸਭ ਤੋਂ ਖੂੰਖਾਰ ਛਿਕਰੇ ਦੀ ਤੋਬਾ ਬੁਲਾ ਦਿਤੀ ਸੀ।

ਸਮਾਂ ਆ ਗਿਆ ਹੈ ਜਦੋਂ ਅਸੀਂ ਰੰਗਦਾਰ ਸਾਹਿਤਕਾਰ ਆਪਣੀ ਨੀਂਦ ਤੇ ਗਫਲਤ ਤਾਰੀਖ ਨੂੰ ਮਣਸ ਕੇ ਆਪਣੇ ਵੱਡਮੁਲੇ ਸਭਿਆਚਾਰਾਂ ਦੀ ਰਾਖੀ ਕਰਨ ਦਾ ਇਤਿਹਾਸਕ ਫਰਜ਼ ਅਦਾ ਕਰੀਏ। ਇਹ ਫਰਜ਼ ਵਸਤਾਂ ਨੂੰ ਮੁੜ ਮਨੁੱਖ ਤੇ ਪੂਰਨ ਮਨੁੱਖ ਬਣਾਉਣ ਦਾ ਹੈ। ਫਰੋਮ ਲਿਖਦਾ ਹੈ :

"The oppressed are fighting not merely for freedom from hunger but for freedom to create, to wonder or venture... individual be active and responsible, not a slave or a well-fed cog in the machine" (The Heart of man)

ਕਲਮਕਾਰੋ, ਇਹ ਕਾਫੀ ਨਹੀਂ ਕਿ ਮਨੁੱਖ ਗੁਲਾਮ ਨਹੀਂ ਹੈ। □

ਰਮਨ

# ਅਸੀਂ ਚੁੱਪ ਚਾਪ ਗੁਜ਼ਰਦੇ ਗਏ

ਪਾਰਕ ਦੇ ਲੋਹ ਦੁਆਰ 'ਤੇ ਖੜਾ ਵਿਸ਼ਨੂੰ ਦਾ ਅਵਤਾਰ ਤਾਂ ਸੋਚਦਾ ਸੀ ਕਿ—
ਮੇਰੀਆਂ ਬਸ ਚਾਰ ਪੰਜ ਕਾਮੁਕ ਝਰਨਾਹਟਾਂ
ਸਾਰੇ ਦੇ ਸਾਰੇ ਬੇਰੰਗ ਖ਼ਿਲਾਅ ਨੂੰ ਸੰਤਰੀ ਕਰ ਦੇਣਗੀਆਂ।
ਪਰ ਪਾਰਕ ਦੀ ਮਖ਼ਮਲੀ ਘਾਹ ਦੀ ਸੇਜ 'ਤੇ ਸੁੱਤੀ, ਤਪਦਿਕ ਦੀ ਮਰੀਜ਼ ਔਰਤ ਨੂੰ
ਇਸ ਕਦਰ ਖੰਘ ਛਿੜੀ ਕਿ ਬੰਦਾ ਮੜ੍ਹੀ ਬਣ ਗਿਆ —
ਆਤਮਾ ਘੜੀ ਦੀ ਘੜੀ ਲਈ
ਰਾਤ ਦੇ ਕਾਲੇ ਸਿਆਹ ਪਰਦੇ ਉੱਤੇ
ਦੂਧੀਆ ਜਿਹੀ ਧਾਰੀ ਬਣਕੇ ਠਹਿਰ ਗਈ...

ਘੜੀ ਪਲ ਅਟਕੇ
ਮੈਂ ਤੇ ਵਿਸ਼ਨੂੰ ਦਾ ਅਵਤਾਰ ਫਿਰ ਤੁਰ ਪਏ
ਹੁਣ ਅਸੀਂ ਉਹ ਨਹੀਂ ਸਾਂ—ਬੜੇ ਬਦਲ ਗਏ ਸਾਂ
ਸਾਡੇ ਹੱਥਾਂ ਨੂੰ ਰੁਕੀ ਹੋਈ ਹਵਾ ਦੀ ਹੱਥਕੜੀ ਸੀ
ਸਾਡੇ ਪੈਰਾਂ 'ਚ ਇਤਿਹਾਸਕ ਇਮਾਰਤਾਂ ਦੀਆਂ ਬੇੜੀਆਂ ਸਨ
ਮੇਰੀਆਂ ਅੱਖਾਂ, ਅੱਖਾਂ ਨਾ ਰਹੀਆਂ—ਰੀਠੇ ਬਣ ਗਈਆਂ
ਵਿਸ਼ਨੂੰ ਦੇ ਦਿਲ ਦਾ ਦਰਦ
ਕਿਸੇ ਦੀਵਾਰ 'ਤੇ ਲੱਗੀ ਗੋਲੀ ਦੇ ਨਿਸ਼ਾਨ 'ਚ ਮਰੀ ਹੋਈ ਇਕ ਚੀਖ ਸੀ ਬਸ

ਅਸੀਂ ਚੁੱਪ ਚਾਪ ਗੁਜ਼ਰਦੇ ਗਏ
ਸਾਡੇ ਤੁਰਦਿਆਂ ਤੁਰਦਿਆਂ ਸਾਡੇ ਨਾਲ ਬੜੀਆਂ ਹੀ ਵਾਹਯਾਤ ਘਟਨਾਵਾਂ ਵਾਪਰੀਆਂ
ਬੱਦਲਾਂ ਨੇ ਪਹਾੜਾਂ ਨੂੰ ਖ਼ਤ ਲਿਖੇ
ਪਹਾੜ ਨਿੰਵ ਗਏ—ਬੱਦਲ ਲੰਘ ਗਏ
ਲੋਕ ਝਾਕਦੇ ਹੀ ਰਹਿ ਗਏ...
ਅੱਧੀ ਰਾਤੀਂ ਅਲਫ਼ ਨੰਗਾ ਰੱਬ ਸੁੰਨੀ ਸੜਕ ਨਾਲ ਆ ਕੇ ਸੌਂ ਗਿਆ
ਲੋਕ ਥਰ ਥਰ ਕੰਬਦੇ ਰਹੇ...ਕਹਿਰ ਹੋ ਗਿਆ
ਕਹਿਰ ਹੋ ਗਿਆ
ਫੇਰ ਸੜਕਾਂ ਨੇ ਸਰਹੱਦਾਂ ਤੋਂ ਬੜੇ ਹੀ ਊਲ ਜਲੂਲ ਸਵਾਲ ਪੁੱਛੇ

ਆਦਮੀ ਆਹਿਸਤਾ ਆਹਿਸਤਾ ਆਪਣੇ ਆਪ 'ਚ ਤਰਮੀਮਾਂ ਕਰਦਾ
ਨਾ ਅੱਗ ਰਿਹਾ ਨਾ ਪਾਣੀ
ਤਲਾਬ 'ਚੋਂ ਮਰੀਆਂ ਹੋਈਆਂ ਮੱਛੀਆਂ ਦਾ ਮੁਸ਼ਕ ਚੁਫੇਰੇ ਫੈਲ ਗਿਆ
ਨਾਹਰੇ ਫੇਰ ਵੀ ਲੱਗਦੇ ਰਹੇ—ਲੱਗਦੇ ਹੀ ਰਹੇ...
ਵਾਤਾਵਰਣ ਨੇ ਉਬਾਸੀ ਲਈ ਤਾਂ ਮੈਂ ਧੀਮੀ ਜਿਹੀ ਆਵਾਜ਼ 'ਚ
ਵਿਸ਼ਨੂੰ ਦੇ ਅਵਤਾਰ ਨੂੰ ਕਿਹਾ
ਆਹ ! ਵੇਖ ਮੈਂ ਆਪਣੀ ਮਹਿਬੂਬਾ ਦਾ ਟਿੱਕਾ ਚੁਰਾ ਲਿਆਇਆ ਹਾਂ
ਤਾਂ ਉਹ ਸ਼ੁਦਾਈਆਂ ਵਾਂਗ ਹੱਸਿਆ
'ਤੂੰ ਸਮਝਦੈਂ, ਇਹ ਤੇਰੀ ਰੰਗਰੂਟੀ ਦਾ ਬੈਜ ਬਣੂਗਾ...'
ਮੈਂ ਘੜੀ ਦੀ ਘੜੀ ਲਈ ਘਬਰਾਇਆ
ਬੰਦਾ ਮੜ੍ਹੀ ਬਣ ਗਿਆ
ਆਤਮਾ ਰਾਤ ਦੇ ਕਾਲੇ ਸਿਆਹ ਪਰਦੇ ਉਤੇ
ਦੁਧੀਆ ਜਿਹੀ ਧਾਰੀ ਬਣਕੇ ਠਹਿਰ ਗਈ...

[ਗੌਰਮਿੰਟ ਕਾਲਿਜ ਆਫ਼ ਆਰਟਸ, ਚੰਡੀਗੜ੍ਹ]

---

ਸੁਖਦੇਵ ਸਿੰਘ

# ਹਰਿਭਜਨ ਸਿੰਘ ਦੀ ਗੀਤ-ਕਲਾ

ਗੀਤ ਦਾ ਵਸਤੂ-ਮੂਲਕ ਅਧਿਐਨ ਕਠਿਨ ਕਾਰਜ ਹੈ। ਗੀਤ-ਅਧਿਐਨ ਵਿਚ ਇਕ ਮੁਸ਼ਕਿਲ ਤਾਂ ਗੀਤ ਦਾ ਆਪਣਾ ਰਚਨਾ–ਵਿਧਾਨ ਹੈ ਅਤੇ ਦੂਜੀ ਇਸ ਨਾਲ ਸਾਡੀ ਅਤਿ ਨੇੜੇ ਦੀ ਸਾਂਝ। ਇਹੋ ਕਾਰਨ ਹੈ ਕਿ ਗੀਤ ਅਧਿਐਨ ਸਮੇਂ ਇਕੋ ਯਥਾਰਥ ਨੂੰ ਭੋਗ ਰਹੇ ਅਨੇਕ ਵਿਅਕਤੀ ਉਸ ਯਥਾਰਥ ਪ੍ਰਤੀ ਵਸਤੂਗਤ ਰਾਏ ਮੁਸ਼ਕਿਲ ਨਾਲ ਹੀ ਬਣਾ ਸਕਦੇ ਹਨ। ਇਹੀ ਗੱਲ ਗੀਤ ਦੇ ਰਚਨਾਕਾਰ, ਮਾਨਣਹਾਰ ਅਤੇ ਗੀਤ–ਆਲੋਚਕ ਦੇ ਆਪਸੀ ਰਿਸ਼ਤੇ ਬਾਰੇ ਸੱਚ ਹੈ। ਰਚਨਾਕਾਰ ਤਾਂ ਮਾਨਣਹਾਰ ਹੁੰਦਾ ਹੀ ਹੈ, ਗੀਤ-ਆਲੋਚਕ ਵੀ ਇਸ ਆਤਮ-ਮੂਲਕਤਾ ਤੋਂ ਬਰੀ ਨਹੀਂ ਹੋ ਸਕਦਾ। ਸਗੋਂ ਗੀਤ-ਆਲੋਚਕ ਤਾਂ ਇਕੋ ਸਮੇਂ ਰਚਨਕਾਰ ਅਤੇ ਪਾਠਕ/ਸਰੋਤੇ ਦੀ ਹੋਣੀ ਵੀ ਭੋਗਦਾ ਹੈ। ਸ਼ਾਇਦ ਇਸੇ ਲਈ ਗੀਤ-ਅਧਿਐਨ ਸਮੇਂ "ਆਲੋਚਨਾਤਮਕ ਵਿੱਥ" ਦੀ ਸਿਰਜਣਾ ਮੁਸ਼ਕਿਲ ਹੁੰਦੀ ਹੈ। ਦੂਜੀ ਮੁਸ਼ਕਿਲ ਇਹ ਹੈ ਕਿ ਗੀਤ ਕੇਵਲ ਪੜ੍ਹਨ ਦੀ ਵਸਤ ਨਹੀਂ ਸਗੋਂ ਗਾਇਨ-ਰੂਪ ਵਿਚ ਮਾਨਣ ਦੀ ਕਲਾ ਹੈ। ਗੀਤ ਲਿਖਿਆ ਹੀ ਗਾਉਣ ਲਈ ਜਾਂਦਾ ਹੈ। ਨਾਟਕ ਵਾਂਗ ਗੀਤ ਵੀ ਖੇਡਣ (performance) ਦੀ ਕਲਾ ਹੈ। ਗੀਤ ਦੇ ਪ੍ਰਮਾਣਿਕ ਅਧਿਐਨ ਲਈ ਜ਼ਰੂਰੀ ਹੈ ਕਿ ਗੀਤ ਨੂੰ ਲਿਖਤੀ ਰੂਪ ਵਿਚ ਪੜ੍ਹਨ ਦੇ ਨਾਲ ਨਾਲ ਗੀਤ ਦੀ ਗਾਇਨ-ਸ਼ੈਲੀ ਨੂੰ ਵੀ ਧਿਆਨ ਵਿਚ ਰਖਿਆ ਜਾਵੇ। ਗੀਤ ਆਲੋਚਨਾ ਸਮੇਂ ਖੰਡੀ-ਧੁਨੀਆਂ (Segmental Phonemes) ਦੇ ਨਾਲ ਨਾਲ ਅਖੰਡੀ-ਧੁਨੀਆਂ (Supra-Segmental Phonemes) ਨੂੰ ਵੀ ਧਿਆਨ ਵਿਚ ਰਖਣਾ ਪੈਂਦਾ ਹੈ। ਇਹ ਇਸ ਲਈ ਵੀ ਜ਼ਰੂਰੀ ਹੈ ਕਿ ਗੀਤ ਵਿਚ ਖੰਡੀ-ਪੱਖ, ਅਖੰਡੀ-ਪੱਖ ਦੇ ਅਧੀਨ ਹੁੰਦਾ ਹੈ। ਗੀਤ-ਆਲੋਚਨਾ ਦੀ ਬੁਨਿਆਦੀ ਮੰਗ ਇਹ ਹੈ ਕਿ ਗੀਤ ਦੇ ਪੰਗਤੀ-ਪ੍ਰਬੰਧ ਅਤੇ ਗਾਇਨ-ਸ਼ੈਲੀ ਨੂੰ ਇਕ ਸੰਯੁਕਤ ਇਕਾਈ ਵਜੋਂ ਹੀ ਗ੍ਰਹਿਣ ਕੀਤਾ ਜਾਵੇ। ਉਂਜ ਵੀ ਵਸਤੂ ਅਤੇ ਰੂਪ ਦੇ ਖੰਡਿਤ ਅਧਿਐਨ ਨਾਲ ਕਿਸੇ ਰਚਨਾ ਦੇ ਸਹੀ ਵੇਰਵੇ ਤੋਂ ਖੁੰਝ ਜਾਣ ਦਾ ਖਤਰਾ ਸਦਾ ਬਣਿਆ ਰਹਿੰਦਾ ਹੈ। ਆਧੁਨਿਕ ਆਲੋਚਨਾ ਵਿਚ ਵਸਤੂ ਅਤੇ ਰੂਪ ਦੀ ਪਰੰਪਰਾਗਤ ਦਵੈਤ ਕਲਪਣਾ ਨੂੰ ਰੱਦ ਕਰਕੇ ਨਵੀਂ ਅਦਵੈਤ ਸਿਰਜਣਾ ਹੋ ਰਹੀ ਹੈ। "ਸੰਰਚਨਾ" ਦੇ ਸੰਕਲਪ ਰਾਹੀਂ ਵਸਤੂ ਅਤੇ ਰੂਪ ਦੇ ਅਦਵੈਤ ਚਰਿਤਰ ਨੂੰ ਪਛਾਨਣ ਦਾ ਯਤਨ ਹੀ ਹੋਇਆ ਹੈ। ਇਸ ਨਿਬੰਧ ਵਿਚ ਹਰਿਭਜਨ ਸਿੰਘ-ਗੀਤ-ਕਾਵਿ ਦੇ ਮੂਲ ਸੰਸਕਾਰਾਂ ਨੂੰ ਇਸ ਸੀਮਾ ਵਿਚ ਰਹਿ ਕੇ ਹੀ ਪਛਾਨਣ ਦਾ ਯਤਨ ਹੈ।

ਗੀਤ-ਵਸਤੂ ਦਾ ਮਨੁਖੀ ਭਾਵ ਨਾਲ ਅਤਿ ਨੇੜਲਾ ਰਿਸ਼ਤਾ ਹੈ। ਗੀਤ ਦੇ ਰੂਪ ਦੀ ਪਛਾਣ ਦਾ ਮਸਲਾ ਮਨੁਖੀ ਭਾਵ ਦੀ ਪ੍ਰਕ੍ਰਿਤੀ ਦੀ ਪਛਾਣ ਦਾ ਹੀ ਮਸਲਾ ਹੈ। ਛੰਦ,

ਤੋਲ-ਤਕਾਂਤ, ਲੈ ਅਤੇ ਪੰਗਤੀ-ਪ੍ਰਬੰਧ ਆਦਿ ਬਾਹਰਲੇ ਚਿਹਨਾਂ ਦੇ ਆਧਾਰ 'ਤੇ ਗੀਤ ਦਾ ਕਵਿਤਾ ਨਾਲੋਂ ਨਿਖੇੜਾ ਨਹੀਂ ਹੋ ਸਕਦਾ। ਗੀਤ ਦੀ ਵਿਲੱਖਣ ਸੰਰਚਨਾ ਨੂੰ ਸਮਝਣ ਲਈ ਮਨੁਖੀ ਭਾਵ ਦੀ ਵਿਸ਼ੇਸ਼ ਪ੍ਰਕ੍ਰਿਤੀ ਨੂੰ ਸਮਝਣਾ ਪਏਗਾ। ਭਾਵ ਦੀ ਫਿਤਰਤ ਇਹ ਹੈ ਕਿ ਭਾਵੇਂ ਵਿਸ਼ੇਸ਼ ਸਥਿਤੀ ਨਾਲ ਸੰਬੰਧਿਤ ਹੋਵੇ ਜਾਂ ਵਿਸ਼ੇਸ਼ ਸਥਿਤੀ ਤੋਂ ਪ੍ਰੇਰਿਤ ਹੋਵੇ ਉਹ ਉਸ ਵਿਸ਼ੇਸ਼ ਸਥਿਤੀ ਤਕ ਸੀਮਿਤ ਨਹੀਂ ਰਹਿੰਦਾ। ਸਗੋਂ ਉਹ ਬਹੁਤ ਸਾਰੇ ਸਥਿਤੀ ਪਾਸਾਰਾਂ ਨੂੰ ਆਪਣੀ ਵਲਗਣ ਵਿਚ ਲਿਆ ਵਲ਼ਦਾ ਹੈ। ਵਿਸ਼ੇਸ਼ ਸਥਿਤੀ ਤੋਂ ਪ੍ਰੇਰਿਤ ਹੋ ਕੇ ਭਾਵ ਜਦੋਂ ਮਨੋਭਾਵ (Sentiment) ਦੇ ਇੰਨਾ ਨੇੜੇ ਹੋ ਜਾਂਦਾ ਹੈ ਕਿ ਵਿਅਕਤੀ ਲਈ ਬਾਹਰਲੇ ਸੰਸਾਰ ਦੀ ਝਾਕੀ ਛਿਣ ਭਰ ਲਈ ਅੱਖੋਂ ਉਹਲੇ ਹੋ ਜਾਂਦੀ ਹੈ। ਇਸ ਛਿਣ-ਸੀਮਿਤ ਅਨੁਭਵ ਨੂੰ ਹੀ ਗੀਤ ਵਿਚ ਪ੍ਰਗਟਾਅ ਮਿਲਦਾ ਹੈ। ਪਾਲਗਰੇਵ ਇਸ ਨੂੰ ਭਾਵ ਦੇ ਮਾਧਿਅਮ ਰਾਹੀਂ ਇਕਹਿਰੀ ਮਨੋ-ਸਥਿਤੀ ਦਾ ਪ੍ਰਗਟਾਅ ਕਹਿੰਦਾ ਹੈ। ਗੀਤ-ਵਸਤੂ ਬਾਰੇ ਆਮ ਧਾਰਨਾ ਇਹ ਹੈ ਕਿ ਇਹ ਇਕਹਿਰੀ-ਮਨੋਦਸ਼ਾ ਜਾਂ ਇਕਹਿਰੇ ਮਨੋਭਾਵ ਰਾਹੀਂ ਵਿਅਕਤੀ ਦੇ ਅੰਤਰ-ਮਨ ਨੂੰ ਉਜਾਗਰ ਕਰਦਾ ਹੈ। ਨਾਰਥੋ ਫਰਾਈ ਦੀ ਭਾਸ਼ਾ-ਸ਼ੈਲੀ ਵਿਚ ਇਸਨੂੰ "ਬਿੰਬ ਤੇ ਧੁਨੀ ਦਾ ਆਂਤਰਿਕ ਅਨੁਕਰਣ" ਕਿਹਾ ਜਾ ਸਕਦਾ ਹੈ। ਤੀਬਰ ਮਨੋਦਸ਼ਾ (Tense-mood) ਅਤੇ ਸਥਿਰ ਮਨੋਬਿਰਤੀ (Sentiment) ਦੋਹੇਂ ਹੀ ਗੀਤ ਦਾ ਵਿਸ਼ਾ ਬਣ ਸਕਦੇ ਹਨ ਪਰ ਗੀਤ-ਵਸਤੂ ਦੀ ਵਿਲੱਖਣਤਾ ਇਹ ਹੈ ਕਿ ਇਸ ਵਿਚ ਮਨੋਦਸ਼ਾ ਜਾਂ ਮਨੋਬਿਰਤੀ ਦਾ ਤਨਾਉ ਵੀ ਇਕਹਿਰੀ ਸਥਿਤੀ ਰਾਹੀਂ ਹੀ ਪੇਸ਼ ਹੁੰਦਾ ਹੈ। ਸੀ. ਡੀ. ਲੀਵਸ ਭਾਵ ਦੇ ਇਕਾਂਗੀ ਚਰਿਤਰ ਨੂੰ ਹੀ ਗੀਤ ਦਾ ਪ੍ਰਮਾਣਿਕ ਲੱਛਣ ਮੰਨਦਾ ਹੈ।

ਜਦੋਂ ਮਨੁਖੀ ਭਾਵ ਗੀਤ-ਵਸਤੂ ਬਣਦਾ ਹੈ ਤਾਂ ਉਸਦੀ ਪ੍ਰਕ੍ਰਿਤੀ ਕੁਝ ਬਦਲੀ ਹੋਈ ਹੁੰਦੀ ਹੈ। ਗੀਤ ਭਾਵ ਗਤੀ ਵਿਚ ਨਹੀਂ, ਸਥਿਤੀ ਵਿਚ ਪੇਸ਼ ਹੁੰਦਾ ਹੈ। ਇਕਹਿਰੀ ਮਨੋਦਸ਼ਾ ਜਾਂ ਮਨੋਬਿਰਤੀ ਤੋਂ ਪ੍ਰੇਰਿਤ ਹੋਕੇ ਭਾਵ ਜਦੋਂ ਅਨੇਕ ਸਥਿਤੀ ਪਾਸਾਰਾਂ ਨਾਲ ਸੰਬੰਧਿਤ ਹੋ ਜਾਂਦਾ ਹੈ, ਤਾਂ ਉਹ ਪਾਸਾਰ ਦ੍ਰਿਸ਼ਟਾਂਤ ਰੂਪ ਵਿਚ ਸਾਹਮਣੇ ਆਉਂਦੇ ਹਨ। ਗੀਤ ਵਿਚ ਦ੍ਰਿਸ਼ਟਾਂਤਾਂ ਦੀ ਸਿਰਜਨਾ ਭਾਵਾਤਮਕ-ਫੈਲਾਅ ਦੇ ਪ੍ਰਤੱਖਣ ਲਈ ਹੁੰਦੀ ਹੈ। ਹਰ ਦ੍ਰਿਸ਼ਟਾਂਤ ਗੀਤ ਦੇ ਕੇਂਦਰੀ ਭਾਵ ਨੂੰ ਹੀ ਦ੍ਰਿੜ ਕਰਦਾ ਹੈ। ਗੀਤ ਦੇ ਵੱਖਰੇ ਵੱਖਰੇ ਅੰਤਰਿਆਂ ਵਿਚ ਦ੍ਰਿਸ਼-ਭੇਦ ਤਾਂ ਹੋ ਸਕਦਾ ਹੈ ਪਰ ਅਰਥ-ਭੇਦ ਨਹੀਂ ਹੁੰਦਾ। ਗੀਤ ਦੀਆਂ ਅਸਥਾਈ ਵਾਲੀਆਂ ਪੰਗਤੀਆਂ ਵਿਚ ਥੀਮ ਕਥਨ ਰੂਪ ਵਿਚ ਉਚਾਰ ਦਿੱਤਾ ਜਾਂਦਾ ਹੈ ਅਤੇ ਅੰਤਰਿਆਂ ਵਿਚ (ਜਿਹੜੇ ਵੱਖਰੇ ਵੱਖਰੇ ਦ੍ਰਿਸ਼ਟਾਂਤਾਂ ਵਜੋਂ ਸਾਹਮਣੇ ਆਉਂਦੇ ਹਨ) ਉਸੇ ਕੇਂਦਰੀ ਥੀਮ ਨੂੰ ਰਮਜ਼-ਰੂਪ ਵਿਚ ਖੇਡ ਕੇ ਦੱਸਿਆ ਜਾਂਦਾ ਹੈ। ਸਥਿਤੀ ਤੋਂ ਸਥਿਤੀ-ਪਾਸਾਰ ਅਤੇ ਭਾਵ ਤੋਂ ਦ੍ਰਿਸ਼ਟਾਂਤ ਵਲ ਰੁਚਿਤ ਹੋਣ ਵਿਚ ਹੀ ਗੀਤ-ਵਸਤੂ ਦੀ ਗਤੀ ਹੁੰਦੀ ਹੈ। ਗੀਤ ਵਿਚ ਅਸਥਾਈ ਤੇ ਅੰਤਰੇ ਦਾ ਸੰਬੰਧ ਥੀਮ ਅਤੇ ਰੀਮ ਵਾਂਗ ਅਨਿਖੜ ਹੁੰਦਾ ਹੈ। ਉਦਾਹਰਣਾਂ ਲਈ ਇਕ ਗੀਤ ਪੇਸ਼ ਹੈ :

ਸੇਜ ਸੁਖਾਲੀ, ਜਿੰਦ ਹੰਗਾਲੀ, ਅੱਖੀਆਂ ਉਮਰ-ਉਨੀਂਦੜੀਆਂ
ਸ਼ਹਿਦ-ਪਿਆਲੀ, ਸੁਫ਼ਨੇ ਵਾਲੀ, ਅਜੇ ਨਾ ਅੱਖੀਆਂ ਪੀਂਦੜੀਆਂ

ਸਰਕੰਡਿਆਂ ਦੀਆਂ ਨੋਕਾਂ ਉਤੇ, ਆਈ ਨੀਂਦ ਤ੍ਰੇਲਾਂ ਨੂੰ
ਸਾਡੀਆਂ ਅੱਖੀਆਂ ਚਿਣਗਾਂ ਭਖੀਆਂ, ਸੜ ਬਲ ਗਈਆਂ ਨੀਂਦੜੀਆਂ
ਅੱਜ ਅਧਰੈਣੀ ਜਦ ਕੋਈ ਪੰਛੀ, ਗੀਤ ਸੁਲਗਦਾ ਗਾਏਗਾ
ਕੌਣ ਸੁਣੇਗਾ ਜੇ ਸੌਂ ਗਈਆਂ, ਅੱਖੀਆਂ ਕੁਲ ਜ਼ਮੀਂਦੜੀਆਂ
ਜਿਉਂ ਕਿਸਮਤ ਦੀ ਰੇਖ ਰੁਪਹਿਰੀ, ਅਜੇ ਵੀ ਰਸਤਾ ਜਾਗ ਰਿਹਾ
ਮੈਂ ਸੌਂ ਜਾਵਾਂ ਮੈਂ ਝੌਂ ਜਾਵਾਂ, ਇਉਂ ਨਾ ਯਾਰੀਆਂ ਥੀਂਦੜੀਆਂ

ਇਸ ਰਚਨਾ ਵਿਚ ਵਿਯੋਗ ਹੰਢਾ ਰਹੇ ਮਨੁਖ ਦੀ ਸਥਿਤੀ ਨੂੰ ਉਨੀਂਦਰੀਆਂ ਅੱਖਾਂ, ਸਰਕੰਡਿਆਂ ਦੀਆਂ ਮਹੀਨ ਨੋਕਾਂ ਉਤੇ ਸੁੱਤੇ ਤ੍ਰੇਲ ਤੁਪਕਿਆਂ, ਸੁਲਗਦੇ ਗੀਤ ਗਾਉਂਦੇ ਉਡੀਕਵਾਨ ਪੰਛੀਆਂ ਅਤੇ ਮੁਸਾਫਰਾਂ ਦੀ ਉਡੀਕ ਵਿਚ ਜਾਗ ਰਹੇ ਰਸਤਿਆਂ ਦੇ ਵੱਖ ਵੱਖ ਦ੍ਰਿਸ਼ਟਾਂਤਾਂ ਰਾਹੀਂ ਦ੍ਰਿਸ਼ਮਾਨ ਕੀਤਾ ਹੈ। ਥੀਮ ਵਜੋਂ ਇਸ ਰਚਨਾ ਦੀ ਬਿਰਤੀ ਬਹੁਤ ਇਕਾਗਰ ਹੈ—ਇਹੋ ਪ੍ਰਮਾਣਿਕ ਪ੍ਰਗੀਤ ਦੀ ਨਿਸ਼ਾਨੀ ਹੈ। ਥੀਮ ਵਜੋਂ ਇਹ ਗੀਤ ਹਰਿਭਜਨ ਸਿੰਘ ਗੀਤ-ਕਾਵਿ ਦਾ ਪ੍ਰਤਿਨਿਧ ਗੀਤ ਹੈ। ਹਰਿਭਜਨ ਸਿੰਘ ਦੇ ਰਚਨਾ-ਸੰਸਾਰ ਵਿਚ ਵਿਯੋਗ ਮੂਲ-ਮਾਨਵੀ ਸਥਿਤੀ ਵਜੋਂ ਪੇਸ਼ ਹੈ। ਉਸਦੇ ਗੀਤਾਂ ਦੀ ਧੁਨੀ ਕਰੁਣਾਤਮਕ ਹੈ। ਵਿਯੋਗੇ ਹੋਏ ਨਾਇਕ (ਮਨੁੱਖ) ਕੋਲ ਆਪਣੀ ਸਰਾਪੀ-ਹੋਂਦ ਦੀ ਚੇਤਨਾ ਤੇ ਚਿੰਤਾ ਤਾਂ ਹੈ ਪਰ ਉਸਦੀ ਸੱਪ-ਵਲ੍ਹੇਟ 'ਚੋਂ ਨਿਕਲਣ ਲਈ ਉਸ ਕੋਲ ਨਾ ਸਮੂਹਕ ਕਰਮ ਹੈ ਨਾ ਵਿਅਕਤੀਗਤ-ਸਮਰਥਾ। ਅਜਿਹਾ ਕਰਮਹੀਣ ਮਨੁੱਖ ਕਰੁਣਾ ਜਾਚਕ ਹੀ ਹੋ ਸਕਦਾ ਹੈ ਤ੍ਰਾਸਦ-ਨਾਇਕ ਨਹੀਂ। ਉਸਨੇ ਵਿਯੋਗ ਨੂੰ ਆਪਣੇ ਜੀਵਨ ਦਾ ਸਹਿਜ ਅੰਗ ਮੰਨ ਲਿਆ ਹੈ—ਸੰਯੋਗ ਉਸ ਨੂੰ ਭਰਮ ਲਗਦਾ ਹੈ। ਸੰਯੋਗ ਅਵਸਥਾ ਉਸਨੂੰ "ਮੌਸਮੀ ਘੜੀ" ਲਗਦੀ ਹੈ। ਇਕੱਲੇ ਕਾਰੇ ਵਿਅਕਤੀ ਦੀ ਜਨਮ-ਜਲੀ ਹੋਂਦ, ਪਰਦੇਸਾਂ ਵਿਚ ਅਜਾਈਂ ਬੀਤ ਰਹੀ ਆਉਧ ਦੀ ਚਿੰਤਾ, ਚਾਨਣ ਦੀ ਬਰਸਾਤ ਵਿਚ ਤਰਿਹਾਏ ਅੰਗਾਂ ਦਾ ਗ਼ਮ, ਉਮਰ ਦੇ ਸੱਖਣੇ ਕਾਸੇ, ਪਲ ਪਲ ਡੁਲ੍ਹਦੇ ਜੋਬਨ ਦਾ ਅਹਿਸਾਸ ਅਤੇ ਸੱਜਣ ਦੇ ਬੂਹੇ ਖੜੀ ਅਸਫ਼ਲ ਮੁਗਧਾ ਦੇ ਚਿਤਰ ਉਸਦੇ ਰਚਨਾ-ਸੰਸਾਰ ਵਿਚ ਵਾਰ ਵਾਰ ਵਰਤੇ ਗਏ ਹਨ। ਭਰ ਜੋਬਨ ਦਾ ਅਹਿਸਾਸ, ਪਿਆਰ ਦੀ ਅਪੂਰਤੀ ਦਾ ਪ੍ਰਸੰਗ ਅਤੇ ਦੁਖੀ ਜੋਬਨ-ਵੰਤ ਔਰਤ ਦਾ ਬਿੰਬ ਉਸਦੇ ਗੀਤ-ਕਾਵਿ ਦਾ ਪ੍ਰਧਾਨ ਬਿੰਬ ਹੈ ਜੋ ਪ੍ਰਤੀਕ ਰੂਪ ਵਿਚ ਵਿਛੁੰਨੇ ਹੋਏ ਨਾਇਕ ਦੀ ਵੇਦਨਾ ਨੂੰ ਸਾਕਾਰ ਕਰਦਾ ਹੈ :

ਮੇਰੀ ਕਚੜੀ ਪਹਿਲ ਵਰੇਸ, ਸੰਗ ਤੇਰਾ ਚਾਹੇ
ਮੇਰੇ ਸੁਚੜੇ ਸੁਚੜੇ ਅੰਗ, ਕੇਸ ਅਣਵਾਹੇ
ਹਿੱਕ ਧੁਖੇ ਪਹਿਲੜੀ ਰੀਝ, ਵੇਸ ਮੇਰੇ ਮੂਹੇ
ਵੇ ਤੂੰ ਇਕ ਵਾਰੀ ਤਕ ਲੈ ਕੌਣ, ਸਜਣ ਤੇਰੇ ਬੂਹੇ।

ਸੰਯੋਗ-ਅਨੁਭਵ ਵਾਲੇ ਗੀਤਾਂ ਦੀ ਗਿਣਤੀ ਅਲਪ-ਮਾਤਰ ਹੈ। ਜੋ ਪ੍ਰਤੱਖ ਸੰਯੋਗ ਜਾਪਦਾ ਹੈ ਉਹ ਵੀ ਸੁਪਨ-ਹੋਂਦ ਵਰਗਾ ਹੈ ਜੋ ਸੰਯੋਗ ਨਹੀਂ ਸਗੋਂ ਸੰਯੋਗ ਦਾ ਭਰਮ ਹੈ। 'ਸੱਜਣ ਸਲੋਨੜੇ' ਅਤੇ 'ਫੇਰ ਮਿਲਾਂਗੇ ਜਾਨ' ਆਦਿ ਗੀਤ ਸੰਯੋਗ ਦਾ ਭਰਮ-ਸਿਰਜਣ ਹਨ। ਇਹ ਮੇਲ ਭੁਲੇਖੇ ਵਰਗਾ ਹੈ। ਅਜਿਹੇ ਮੇਲ ਸਮੇਂ ਕਵੀ ਚਾਨਣ ਛੱਡ ਨੇਰ੍ਹੇ ਵਲ ਨੂੰ ਹੋ

ਤੋਲ-ਤਕਾਂਤ, ਲੈ ਅਤੇ ਪੰਗਤੀ-ਪ੍ਰਬੰਧ ਆਦਿ ਬਾਹਰਲੇ ਚਿਹਨਾਂ ਦੇ ਆਧਾਰ 'ਤੇ ਗੀਤ ਦਾ ਕਵਿਤਾ ਨਾਲੋਂ ਨਿਖੇੜਾ ਨਹੀਂ ਹੋ ਸਕਦਾ। ਗੀਤ ਦੀ ਵਿਲੱਖਣ ਸੰਰਚਨਾ ਨੂੰ ਸਮਝਣ ਲਈ ਮਨੁਖੀ ਭਾਵ ਦੀ ਵਿਸ਼ੇਸ਼ ਪ੍ਰਕ੍ਰਿਤੀ ਨੂੰ ਸਮਝਣਾ ਪਏਗਾ। ਭਾਵ ਦੀ ਫਿਤਰਤ ਇਹ ਹੈ ਕਿ ਭਾਵੇਂ ਵਿਸ਼ੇਸ਼ ਸਥਿਤੀ ਨਾਲ ਸੰਬੰਧਿਤ ਹੋਵੇ ਜਾਂ ਵਿਸ਼ੇਸ਼ ਸਥਿਤੀ ਤੋਂ ਪ੍ਰੇਰਿਤ ਹੋਵੇ ਉਹ ਉਸ ਵਿਸ਼ੇਸ਼ ਸਥਿਤੀ ਤਕ ਸੀਮਿਤ ਨਹੀਂ ਰਹਿੰਦਾ। ਸਗੋਂ ਉਹ ਬਹੁਤ ਸਾਰੇ ਸਥਿਤੀ ਪਾਸਾਰਾਂ ਨੂੰ ਆਪਣੀ ਵਲਗਣ ਵਿਚ ਲਿਆ ਵਲ੍ਹਦਾ ਹੈ। ਵਿਸ਼ੇਸ਼ ਸਥਿਤੀ ਤੋਂ ਪ੍ਰੇਰਿਤ ਹੋ ਕੇ ਭਾਵ ਜਦੋਂ ਮਨੋਭਾਵ (Sentiment) ਦੇ ਇੰਨਾ ਨੇੜੇ ਹੋ ਜਾਂਦਾ ਹੈ ਕਿ ਵਿਅਕਤੀ ਲਈ ਬਾਹਰਲੇ ਸੰਸਾਰ ਦੀ ਝਾਕੀ ਛਿਣ ਭਰ ਲਈ ਅੱਖੋਂ ਉਹਲੇ ਹੋ ਜਾਂਦੀ ਹੈ। ਇਸ ਛਿਣ–ਸੀਮਿਤ ਅਨੁਭਵ ਨੂੰ ਹੀ ਗੀਤ ਵਿਚ ਪ੍ਰਗਟਾਅ ਮਿਲਦਾ ਹੈ। ਪਾਲਗਰੇਵ ਇਸ ਨੂੰ ਭਾਵ ਦੇ ਮਾਧਿਅਮ ਰਾਹੀਂ ਇਕਹਿਰੀ ਮਨੋ-ਸਥਿਤੀ ਦਾ ਪ੍ਰਗਟਾਅ ਕਹਿੰਦਾ ਹੈ। ਗੀਤ-ਵਸਤੂ ਬਾਰੇ ਆਮ ਧਾਰਨਾ ਇਹ ਹੈ ਕਿ ਇਹ ਇਕਹਿਰੀ-ਮਨੋਦਸ਼ਾ ਜਾਂ ਇਕਹਿਰੇ ਮਨੋਭਾਵ ਰਾਹੀਂ ਵਿਅਕਤੀ ਦੇ ਅੰਤਰ-ਮਨ ਨੂੰ ਉਜਾਗਰ ਕਰਦਾ ਹੈ। ਨਾਰਥੋ ਫਰਾਈ ਦੀ ਭਾਸ਼ਾ–ਸ਼ੈਲੀ ਵਿਚ ਇਸਨੂੰ "ਬਿੰਬ ਤੇ ਧੁਨੀ ਦਾ ਆਂਤਰਿਕ ਅਨੁਕਰਣ" ਕਿਹਾ ਜਾ ਸਕਦਾ ਹੈ। ਤੀਬਰ ਮਨੋਦਸ਼ਾ (Tense-mood) ਅਤੇ ਸਥਿਰ ਮਨੋਬਿਰਤੀ (Sentiment) ਦੋਹੇਂ ਹੀ ਗੀਤ ਦਾ ਵਿਸ਼ਾ ਬਣ ਸਕਦੇ ਹਨ ਪਰ ਗੀਤ–ਵਸਤੂ ਦੀ ਵਿਲੱਖਣਤਾ ਇਹ ਹੈ ਕਿ ਇਸ ਵਿਚ ਮਨੋਦਸ਼ਾ ਜਾਂ ਮਨੋਬਿਰਤੀ ਦਾ ਤਨਾਉ ਵੀ ਇਕਹਿਰੀ ਸਥਿਤੀ ਰਾਹੀਂ ਹੀ ਪੇਸ਼ ਹੁੰਦਾ ਹੈ। ਸੀ. ਡੀ. ਲੀਵਸ ਭਾਵ ਦੇ ਇਕਾਂਗੀ ਚਰਿਤਰ ਨੂੰ ਹੀ ਗੀਤ ਦਾ ਪ੍ਰਮਾਣਿਕ ਲੱਛਣ ਮੰਨਦਾ ਹੈ।

ਜਦੋਂ ਮਨੁਖੀ ਭਾਵ ਗੀਤ-ਵਸਤੂ ਬਣਦਾ ਹੈ ਤਾਂ ਉਸਦੀ ਪ੍ਰਕ੍ਰਿਤੀ ਕੁਝ ਬਦਲੀ ਹੋਈ ਹੁੰਦੀ ਹੈ। ਗੀਤ ਭਾਵ ਗਤੀ ਵਿਚ ਨਹੀਂ, ਸਥਿਤੀ ਵਿਚ ਪੇਸ਼ ਹੁੰਦਾ ਹੈ। ਇਕਹਿਰੀ ਮਨੋਦਸ਼ਾ ਜਾਂ ਮਨੋਬਿਰਤੀ ਤੋਂ ਪ੍ਰੇਰਿਤ ਹੋਕੇ ਭਾਵ ਜਦੋਂ ਅਨੇਕ ਸਥਿਤੀ ਪਾਸਾਰਾਂ ਨਾਲ ਸੰਬੰਧਿਤ ਹੋ ਜਾਂਦਾ ਹੈ, ਤਾਂ ਉਹ ਪਾਸਾਰ ਦ੍ਰਿਸ਼ਟਾਂਤ ਰੂਪ ਵਿਚ ਸਾਹਮਣੇ ਆਉਂਦੇ ਹਨ। ਗੀਤ ਵਿਚ ਦ੍ਰਿਸ਼ਟਾਂਤਾਂ ਦੀ ਸਿਰਜਨਾ ਭਾਵਾਤਮਕ-ਫੈਲਾਅ ਦੇ ਪ੍ਰਤੱਖਣ ਲਈ ਹੁੰਦੀ ਹੈ। ਹਰ ਦ੍ਰਿਸ਼ਟਾਂਤ ਗੀਤ ਦੇ ਕੇਂਦਰੀ ਭਾਵ ਨੂੰ ਹੀ ਦ੍ਰਿੜ ਕਰਦਾ ਹੈ। ਗੀਤ ਦੇ ਵੱਖਰੇ ਵੱਖਰੇ ਅੰਤਰਿਆਂ ਵਿਚ ਦ੍ਰਿਸ਼-ਭੇਦ ਤਾਂ ਹੋ ਸਕਦਾ ਹੈ ਪਰ ਅਰਥ–ਭੇਦ ਨਹੀਂ ਹੁੰਦਾ। ਗੀਤ ਦੀਆਂ ਅਸਥਾਈ ਵਾਲੀਆਂ ਪੰਗਤੀਆਂ ਵਿਚ ਥੀਮ ਕਥਨ ਰੂਪ ਵਿਚ ਉਚਾਰ ਦਿੱਤਾ ਜਾਂਦਾ ਹੈ ਅਤੇ ਅੰਤਰਿਆਂ ਵਿਚ (ਜਿਹੜੇ ਵੱਖਰੇ ਵੱਖਰੇ ਦ੍ਰਿਸ਼ਟਾਂਤਾਂ ਵਜੋਂ ਸਾਹਮਣੇ ਆਉਂਦੇ ਹਨ) ਉਸੇ ਕੇਂਦਰੀ ਥੀਮ ਨੂੰ ਰਮਜ਼-ਰੂਪ ਵਿਚ ਖੇਡ ਕੇ ਦੱਸਿਆ ਜਾਂਦਾ ਹੈ। ਸਥਿਤੀ ਤੋਂ ਸਥਿਤੀ-ਪਾਸਾਰ ਅਤੇ ਭਾਵ ਤੋਂ ਦ੍ਰਿਸ਼ਟਾਂਤ ਵਲ ਰੁਚਿਤ ਹੋਣ ਵਿਚ ਹੀ ਗੀਤ–ਵਸਤੂ ਦੀ ਗਤੀ ਹੁੰਦੀ ਹੈ। ਗੀਤ ਵਿਚ ਅਸਥਾਈ ਤੇ ਅੰਤਰੇ ਦਾ ਸੰਬੰਧ ਥੀਮ ਅਤੇ ਰੀਮ ਵਾਂਗ ਅਨਿਖੜ ਹੁੰਦਾ ਹੈ। ਉਦਾਹਰਣਾਂ ਲਈ ਇਕ ਗੀਤ ਪੇਸ਼ ਹੈ :

ਸੇਜ ਸੁਖਾਲੀ, ਜਿੰਦ ਹੰਗਾਲੀ, ਅੱਖੀਆਂ ਉਮਰ-ਉਨੀਂਦੜੀਆਂ
ਸ਼ਹਿਦ-ਪਿਆਲੀ, ਸੁਫ਼ਨੇ ਵਾਲੀ, ਅਜੇ ਨਾ ਅੱਖੀਆਂ ਪੀਂਦੜੀਆਂ

ਸਰਕੰਡਿਆਂ ਦੀਆਂ ਨੋਕਾਂ ਉਤੇ, ਆਈ ਨੀਂਦ ਤ੍ਰੇਲਾਂ ਨੂੰ
ਸਾਡੀਆਂ ਅੱਖੀਆਂ ਚਿਣਗਾਂ ਭਖੀਆਂ, ਸੜ ਬਲ ਗਈਆਂ ਨੀਂਦੜੀਆਂ
ਅੱਜ ਅਧਰੈਣੀ ਜਦ ਕੋਈ ਪੰਛੀ, ਗੀਤ ਸੁਲਗਦਾ ਗਾਏਗਾ
ਕੌਣ ਸੁਣੇਗਾ ਜੇ ਸੌਂ ਗਈਆਂ, ਅੱਖੀਆਂ ਕੁਲ ਜਮੀਂਦੜੀਆਂ
ਜਿਉਂ ਕਿਸਮਤ ਦੀ ਰੇਖ ਰੁਪਹਿਰੀ, ਅਜੇ ਵੀ ਰਸਤਾ ਜਾਗ ਰਿਹਾ
ਮੈਂ ਸੌਂ ਜਾਵਾਂ ਮੈਂ ਝੌਂ ਜਾਵਾਂ, ਇਉਂ ਨਾ ਯਾਰੀਆਂ ਥੀਂਦੜੀਆਂ

ਇਸ ਰਚਨਾ ਵਿਚ ਵਿਯੋਗ ਹੰਢਾ ਰਹੇ ਮਨੁਖ ਦੀ ਸਥਿਤੀ ਨੂੰ ਉਨੀਂਦਰੀਆਂ ਅੱਖਾਂ, ਸਰਕੰਡਿਆਂ ਦੀਆਂ ਮਹੀਨ ਨੋਕਾਂ ਉਤੇ ਸੁੱਤੇ ਤ੍ਰੇਲ ਤੁਪਕਿਆਂ, ਸੁਲਗਦੇ ਗੀਤ ਗਾਉਂਦੇ ਉਡੀਕਵਾਨ ਪੰਛੀਆਂ ਅਤੇ ਮੁਸਾਫਰਾਂ ਦੀ ਉਡੀਕ ਵਿਚ ਜਾਗ ਰਹੇ ਰਸਤਿਆਂ ਦੇ ਵੱਖ ਵੱਖ ਦ੍ਰਿਸ਼ਟਾਂਤਾਂ ਰਾਹੀਂ ਦ੍ਰਿਸ਼ਮਾਨ ਕੀਤਾ ਹੈ। ਥੀਮ ਵਜੋਂ ਇਸ ਰਚਨਾ ਦੀ ਬਿਰਤੀ ਬਹੁਤ ਇਕਾਗਰ ਹੈ—ਇਹੋ ਪ੍ਰਮਾਣਿਕ ਪ੍ਰਗੀਤ ਦੀ ਨਿਸ਼ਾਨੀ ਹੈ। ਥੀਮ ਵਜੋਂ ਇਹ ਗੀਤ ਹਰਿਭਜਨ ਸਿੰਘ ਗੀਤ-ਕਾਵਿ ਦਾ ਪ੍ਰਤਿਨਿਧ ਗੀਤ ਹੈ। ਹਰਿਭਜਨ ਸਿੰਘ ਦੇ ਰਚਨਾ-ਸੰਸਾਰ ਵਿਚ ਵਿਯੋਗ ਮੂਲ-ਮਾਨਵੀ ਸਥਿਤੀ ਵਜੋਂ ਪੇਸ਼ ਹੈ। ਉਸਦੇ ਗੀਤਾਂ ਦੀ ਧੁਨੀ ਕਰੁਣਾਤਮਕ ਹੈ। ਵਿਯੋਗੇ ਹੋਏ ਨਾਇਕ (ਮਨੁੱਖ) ਕੋਲ ਆਪਣੀ ਸਰਾਪੀ-ਹੋਂਦ ਦੀ ਚੇਤਨਾ ਤੇ ਚਿੰਤਾ ਤਾਂ ਹੈ ਪਰ ਉਸਦੀ ਸੱਪ-ਵਲ੍ਹੇਟ 'ਚੋਂ ਨਿਕਲਣ ਲਈ ਉਸ ਕੋਲ ਨਾ ਸਮੂਹਕ ਕਰਮ ਹੈ ਨਾ ਵਿਅਕਤੀਗਤ-ਸਮਰਥਾ। ਅਜਿਹਾ ਕਰਮਹੀਣ ਮਨੁੱਖ ਕਰੁਣਾ ਜਾਚਕ ਹੀ ਹੋ ਸਕਦਾ ਹੈ ਤ੍ਰਾਸਦ-ਨਾਇਕ ਨਹੀਂ। ਉਸਨੇ ਵਿਯੋਗ ਨੂੰ ਆਪਣੇ ਜੀਵਨ ਦਾ ਸਹਿਜ ਅੰਗ ਮੰਨ ਲਿਆ ਹੈ—ਸੰਯੋਗ ਉਸ ਨੂੰ ਭਰਮ ਲਗਦਾ ਹੈ। ਸੰਯੋਗ ਅਵਸਥਾ ਉਸਨੂੰ "ਮੌਸਮੀ ਘੜੀ" ਲਗਦੀ ਹੈ। ਇਕੱਲੇ ਕਾਰੇ ਵਿਅਕਤੀ ਦੀ ਜਨਮ-ਜਲੀ ਹੋਂਦ, ਪਰਦੇਸਾਂ ਵਿਚ ਅਜਾਈਂ ਬੀਤ ਰਹੀ ਆਉਧ ਦੀ ਚਿੰਤਾ, ਚਾਨਣ ਦੀ ਬਰਸਾਤ ਵਿਚ ਤਰਿਹਾਏ ਅੰਗਾਂ ਦਾ ਗ਼ਮ, ਉਮਰ ਦੇ ਸੱਖਣੇ ਕਾਸੇ, ਪਲ ਪਲ ਡਲ੍ਹਦੇ ਜੋਬਨ ਦਾ ਅਹਿਸਾਸ ਅਤੇ ਸੱਜਣ ਦੇ ਬੂਹੇ ਖੜੀ ਅਸਫ਼ਲ ਮੁਗਧਾ ਦੇ ਚਿਤਰ ਉਸਦੇ ਰਚਨਾ-ਸੰਸਾਰ ਵਿਚ ਵਾਰ ਵਾਰ ਵਰਤੇ ਗਏ ਹਨ। ਭਰ ਜੋਬਨ ਦਾ ਅਹਿਸਾਸ, ਪਿਆਰ ਦੀ ਅਪੂਰਤੀ ਦਾ ਪ੍ਰਸੰਗ ਅਤੇ ਦੁਖੀ ਜੋਬਨ-ਵੰਤ ਔਰਤ ਦਾ ਬਿੰਬ ਉਸਦੇ ਗੀਤ-ਕਾਵਿ ਦਾ ਪ੍ਰਧਾਨ ਬਿੰਬ ਹੈ ਜੋ ਪ੍ਰਤੀਕ ਰੂਪ ਵਿਚ ਵਿਛੁੰਨੇ ਹੋਏ ਨਾਇਕ ਦੀ ਵੇਦਨਾ ਨੂੰ ਸਾਕਾਰ ਕਰਦਾ ਹੈ :

ਮੇਰੀ ਕਚੜੀ ਪਹਿਲ ਵਰੇਸ, ਸੰਗ ਤੇਰਾ ਚਾਹੇ
ਮੇਰੇ ਸੁਚੜੇ ਸੁਚੜੇ ਅੰਗ, ਕੇਸ ਅਣਵਾਹੇ
ਹਿੱਕ ਧੁਖੇ ਪਹਿਲੜੀ ਰੀਝ, ਵੇਸ ਮੇਰੇ ਮੂਹੇ
ਵੇ ਤੂੰ ਇਕ ਵਾਰੀ ਤਕ ਲੈ ਕੌਣ, ਸਜਣ ਤੇਰੇ ਬੂਹੇ।

ਸੰਯੋਗ-ਅਨੁਭਵ ਵਾਲੇ ਗੀਤਾਂ ਦੀ ਗਿਣਤੀ ਅਲਪ-ਮਾਤਰ ਹੈ। ਜੋ ਪ੍ਰਤੱਖ ਸੰਯੋਗ ਜਾਪਦਾ ਹੈ ਉਹ ਵੀ ਸੁਪਨ-ਹੋਂਦ ਵਰਗਾ ਹੈ ਜੋ ਸੰਯੋਗ ਨਹੀਂ ਸਗੋਂ ਸੰਯੋਗ ਦਾ ਭਰਮ ਹੈ। 'ਸੱਜਣ ਸਲੋਨੜੇ' ਅਤੇ 'ਫੇਰ ਮਿਲਾਂਗੇ ਜਾਨ' ਆਦਿ ਗੀਤ ਸੰਯੋਗ ਦਾ ਭਰਮ-ਸਿਰਜਣ ਹਨ। ਇਹ ਮੇਲ ਭੁਲੇਖੇ ਵਰਗਾ ਹੈ। ਅਜਿਹੇ ਮੇਲ ਸਮੇਂ ਕਵੀ ਚਾਨਣ ਛੱਡ ਨੇਰ੍ਹੇ ਵਲ ਨੂੰ ਹੋ

ਤੁਰਦਾ ਹੈ ਜਿਵੇਂ :

ਨੇਰ੍ਹਿਆਂ 'ਚ ਮੀਤ ਮਿਲਿਆ, ਵੈਰੀ ਨੇਰ੍ਹਿਆਂ 'ਚ ਗਿਆ ਨੀ ਗਵ ਚ ।

ਸੰਯੋਗ ਸਥਿਤੀ ਵਾਲੇ ਗੀਤਾਂ ਵਿਚ ਨੇਰ੍ਹ/ਚਾਨਣ ਦਾ ਪਰਸਪਰ ਤਨਾਉ ਅਤੇ ਸਮੂਰਤ ਅਨੁਭਵ ਦੇ ਅਮੂਰਤੀਕਰਣ ਦੀ ਕਾਵਿਕ-ਜੁਗਤ ਵਧੇਰੇ ਧਿਆਨ ਯੋਗ ਹੈ (ਅਨੁਭਵ ਦਾ ਅਮੂਰਤ-ਚਿਤਰ ਹਰਿਭਜਨ ਸਿੰਘ-ਕਾਵਿ ਦਾ ਹੀ ਮੂਲ-ਸੰਸਕਾਰ ਹੈ) ਅਨੁਭਵ ਦੇ ਅਮੂਰਤੀਕਰਨ ਕਰਕੇ ਹੀ ਉਹ ਨਾਇਕ/ਨਾਇਕਾ ਨੂੰ ਨਿਰਹੋਂਦ, ਨਿਰਸਰੀਰੀ ਵਸਤਾਂ ਵਾਂਗ ਮਿਲਦੇ ਦਿਖਾਉਂਦਾ ਹੈ। ਉਸਦੇ ਗੀਤਾਂ ਵਿਚ ਮਾਨਵ ਅਤੇ ਪ੍ਰਾਕਿਰਤਕ ਮੰਡਲ ਦੀਆਂ ਵਸਤਾਂ ਅਛੋਪਲੇ ਹੀ ਇਕ ਦੂਜੇ ਵਿਚ ਵਟ ਜਾਂਦੀਆਂ ਹਨ। ਮਾਨਵ ਦਾ ਪ੍ਰਕਿਰਤੀਕਰਣ ਅਤੇ ਪ੍ਰਕਿਰਤੀ ਦਾ ਮਾਨਵੀਕਰਣ ਕਰਦੇ ਸਮੇਂ ਉਹ ਅਮੂਰਤ ਭਸ਼ਾਈ ਚਿੰਨ੍ਹਾਂ ਅਤੇ ਸੂਖਮ ਪ੍ਰਤੀਕ ਰਚਨਾ ਵਿਚ ਰੁਝ ਜਾਂਦਾ ਹੈ। ਇਸ ਸੁਹਜ-ਭਾਵਨਾ ਦਾ ਸਿੱਟਾ ਹੀ ਹੈ ਕਿ ਉਸਦੇ ਗੀਤਾਂ ਦਾ ਵਾਤਾਵਰਣ ਵਧੇਰੇ ਸਹੂਲ ਅਤੇ ਜਟਿਲ ਹੋ ਜਾਂਦਾ ਹੈ, ਅਨੁਭਵ ਦੀ ਠੋਸਤਾ ਅਤੇ ਇੰਦਰਿਆਵੀ ਬੋਧ ਲਗਭਗ ਖਤਮ ਹੋ ਜਾਂਦੇ ਹਨ। ਅਜਿਹੀ ਸਥਿਤੀ ਵਿਚ ਬਹੁਤੇ ਬਿੰਬ ਨਿਰੇ ਨਿਰਪੇਖ ਚਿੰਨ੍ਹ ਹੀ ਬਣ ਜਾਂਦੇ ਹਨ :

ਸੇਜ ਸੱਜਣ ਦੀ ਜਿੰਦ ਵਿਛਾਈ, ਦੀਵੇ ਕੁਲ ਬੁਝਾਕੇ
ਮਹਿਕ ਜਿਹੀ ਸਾਹਾਂ ਤੋਂ ਸਹਿਜੇ, ਪਾਈ ਬਾਤ ਲਿਜਾ ਕੇ
ਸਾਹਾਂ ਗਲ ਸਾਹ ਮਿਲਦੇ ਰਹਿ ਗਏ, ਕਿਰਨਾਂ ਪਾਟਕ ਪਾਏ
ਨੀ ਸਈਓ, ਸੂਰਜ ਕੌਣ ਬੁਝਾਏ ।

ਹਰਿਭਜਨ ਸਿੰਘ —ਗੀਤ-ਕਾਵਿ ਦੀ ਸੰਵੇਦਨਾ ਰੁਮਾਂਟਿਕ ਹੈ। ਉਹ ਵਿਯੋਗ ਦੇ ਇਤਿਹਾਸਕ ਕਾਰਨਾਂ ਵਲ ਰੁਚਿਤ ਨਹੀਂ ਹੁੰਦਾ। ਮਨੁਖੀ ਹੋਂਦ ਹੀ ਉਸਨੂੰ ਸਰਾਪੀ ਲਗਦੀ ਹੈ। ਜਨਮ ਧਾਰਨਾ ਹੀ ਮਨੁਖ ਦੇ ਵਿਯੋਗ ਦਾ ਕਾਰਨ ਹੈ। ਉਸਦੀ ਦ੍ਰਿਸ਼ਟੀ ਵਿਚ ਮਨੁਖੀ-ਹੋਂਦ ਸੁਪਨ—ਹੋਂਦ ਤੋਂ ਵਧ ਨਹੀਂ। ਆਪਣੇ ਅਸਤਿਤਵ ਦੀ ਚੇਤਨਾ ਹੀ ਅਸਤਿਤਵੀ ਸੰਤਾਪ ਅਤੇ ਵਿਯੋਗ ਦਾ ਮੂਲ ਹੈ। ਇਹ ਗੀਤ ਵਸਤੂ-ਜਗਤ ਪ੍ਰਤੀ ਉਸਦੀ ਮਿੱਥਕ-ਚੇਤਨਾ ਨੂੰ ਹੀ ਦ੍ਰਿੜ ਕਰਦਾ ਹੈ :

ਮਰੀਆਂ ਮਰੀਆਂ ਛਾਵਾਂ
ਕਿਸ ਸ਼ੋਹਦੀ ਨੂੰ ਵਾਜਾਂ ਮਾਰਾਂ, ਕਿਸ ਨੂੰ ਝੂਣ ਜਗਾਵਾਂ
ਗੋਸ਼ੇ ਬਹਿ ਕੇ ਕਰਨ ਸਲਾਹਾਂ, ਛਾਵਾਂ ਤੇ ਪਰਛਾਵਾਂ
ਸਾਨੂੰ ਛੱਡ ਕੇ ਕਿਧਰ ਗਈਆਂ, ਸਾਡੀਆਂ ਔਂਤਰ ਮਾਵਾਂ
ਬਿਨ ਜੰਮਿਆਂ ਅਸੀਂ ਮੋਏ, ਸਾਡਾ ਕੋਈ ਨਾਂ ਸਿਰਨਾਵਾਂ ।

ਵਿਅਕਤੀ ਦਾ ਆਪਣੀ ਸਿਰਜਣਾਤਮਕ ਸ਼ਕਤੀ ਤੋਂ ਬਾਂਝੇ ਹੋ ਜਾਣ ਦਾ ਅਮਲ ਅਸਲ ਵਿਚ ਉਸਦੇ ਮਾਨਵੀ ਆਪੇ ਤੋਂ ਅਲੱਗ ਹੋ ਜਾਣ ਦਾ ਅਮਲ ਹੈ। ਪੂੰਜੀਵਾਦੀ ਸਮਾਜ ਵਿਚ ਪੈਸਾ ਜਦੋਂ ਮੰਤਵ ਬਣ ਜਾਂਦਾ ਹੈ ਤਾਂ ਮਨੁੱਖ ਦੇ ਮਾਨਵੀ ਸੁਭਾਅ ਵਿਚ ਵਿਗਾੜ ਪੈਦਾ ਕਰਦਾ ਹੈ, ਉਸਦੇ ਵਿਯੋਗ ਵਿਚ ਵਾਧਾ ਕਰਦਾ ਹੈ। ਵਸਤਪਾਲ ਸਮਾਜ ਦੀਆਂ ਪੈਸਾ-ਕੀਮਤਾਂ ਹੀ ਮਨੁਖ ਦੇ ਬਾਂਝਪੁਣੇ ਦੀ ਸਮੱਸਿਆ ਦਾ ਮੂਲ ਹਨ। ਆਪਣੀ

ਕਰਤਾਰੀ ਸਮਰਥਾ ਤੋਂ ਬਾਂਝੇ ਹੋਏ ਮਨੁੱਖ ਨੂੰ ਮੂਲ ਮਾਨਵੀ ਪ੍ਰਕਿਰਤੀ ਹੀ ਭਰਮ ਲਗਦੀ ਹੈ। ਅਜਿਹੀ ਅਵਸਥਾ ਵਿਚ ਸੰਯੋਗ-ਬਿੰਬਾਂ ਦੀ ਸਿਰਜਣਾ ਸੰਭਵ ਹੀ ਨਹੀਂ ਰਹਿੰਦੀ।

ਉਦਰੇਵਾਂ ਅਤੇ ਉਪਰਾਮਤਾ ਅਸਤਿਤਵੀ ਸੰਤਾਪ ਦੇ ਹੀ ਰੂਪ ਹਨ। ਉਦਰੇਵੇਂ ਰਾਹੀਂ ਜਨਮ-ਜਾਤ ਮਹਿਰੂਮੀਅਤ ਨੂੰ ਪ੍ਰਗਟਾਅ ਮਿਲਿਆ ਹੈ। ਉਪਰਾਮਤਾ ਕਿਤੇ ਕਲੇਸ਼ ਦਾ ਰੂਪ ਧਾਰਦੀ ਹੈ ਅਤੇ ਕਿਤੇ ਨਿਰਾਸ਼ਾ ਦਾ। ਕਲੇਸ਼ਮਈ ਸਥਿਤੀ ਉਨ੍ਹਾਂ ਗੀਤਾਂ ਵਿਚ ਹੈ ਜਿਥੇ ਨਾਇਕ ਆਪਣੀ ਸਥਿਤੀ ਉਪਰ ਖਿਝਦਾ ਹੈ, ਉਸਨੂੰ ਮੁਢੋਂ ਹੀ ਬਦਲਣਾ ਲੋਚਦਾ ਹੈ। ਨਿਰਾਸ਼ਾ ਦੀ ਸੁਰ ਉਥੇ ਹੈ ਜਿਥੇ ਨਾਇਕ ਵਿਸ਼ਾਦ ਸਥਿਤੀ ਅੱਗੇ ਬੇਵਸ ਹੈ। ਦੋਨਾਂ ਹੀ ਸਥਿਤੀਆਂ ਵਿਚ ਉਸਦੀ ਸੁਰ ਧੀਮੀ ਰਹਿੰਦੀ ਹੈ, ਵਿਦਰੋਹ ਦਾ ਰੂਪ ਨਹੀਂ ਧਾਰਦੀ। ਇਹ ਵਿਧੀ ਆਤਮ-ਸਾਖਿਆਤ ਦੀ ਹੈ, ਇਸਨੂੰ ਸਵੈ-ਸੰਵਾਦ ਹੀ ਕਹਿਣਾ ਬਣਦਾ ਹੈ। ਸਵੈ-ਸੰਵਾਦ ਭਾਸ਼ਾ ਦੀ ਪ੍ਰਸ਼ਨ-ਵਾਚੀ ਧੁਨੀ ਨੂੰ ਜਨਮ ਦਿੰਦਾ ਹੈ :

ਕਿਥੇ ਸੈਂ ਤੂੰ ਜਿੰਦ ਮੇਰੀਏ, ਜਦੋਂ ਨਿਉਂ ਨਿਉਂ ਮੇਘ ਸੀ ਆਏ
ਉਦੋਂ ਕਿਉਂ ਨਾ ਘੁੱਟ ਭਰਿਆ, ਤੇਰੀ ਲੂੰ ਲੂੰ ਰੀਝ ਤਿਹਾਈ।

ਅਪਰਾਧ ਭਾਵਨਾ ਦੇ ਅਜਿਹੇ ਕਰੁਣਾਮਈ ਪ੍ਰਗਟਾਅ ਨੂੰ ਵਰਜਿਤ ਮਨੁਖ ਦਾ ਰੁਦਨ ਹੀ ਕਹਿਣਾ ਬਣਦਾ ਹੈ। ਵਰਜਨਾ-ਬਿਰਤੀ ਆਪਣੇ ਆਪ 'ਚ ਸਹਿਮੀ ਮਾਨਸਿਕਤਾ ਦਾ ਹੀ ਪ੍ਰਗਟਾਅ ਹੈ। ਇਸ ਵਰਜਨਾ-ਬਿਰਤੀ ਨੇ ਗੀਤ ਦੇ ਰੂਪ-ਵਿਧਾਨ ਨੂੰ ਵੀ ਪ੍ਰਭਾਵਿਤ ਕੀਤਾ ਹੈ। ਵਰਜਿਤ-ਮਨੁਖ ਨਾ ਤਾਂ ਸਮੂਹ ਨਾਲ ਸੰਵਾਦ ਰਚਾ ਸਕਦਾ ਹੈ ਅਤੇ ਨਾ ਹੀ ਆਪਣੀ ਕਰੋਧ ਭਾਵਨਾ ਦਾ ਨਿਸੰਗ ਪ੍ਰਦਰਸ਼ਨ ਕਰ ਸਕਦਾ ਹੈ। ਇਹੋ ਕਾਰਨ ਹੈ ਕਿ ਹਰਿਭਜਨ ਸਿੰਘ—ਗੀਤ-ਕਾਵਿ ਨਾ ਸੰਵਾਦ ਧਰਮੀ ਹੈ ਅਤੇ ਨਾ ਹੀ ਵਿਦਰੋਹੀ ਸਵਰ ਉਚਾਰਣ ਵਾਲਾ। ਉਸਦੇ ਗੀਤਾਂ ਦਾ ਨਾਇਕ ਸ਼ਿਕਵਾ ਤਾਂ ਕਰਦਾ ਹੈ ਪਰ ਸਿੱਧੇ ਸੰਬੰਧ ਦੀ ਥਾਂ ਉਹ ਵਿਅੰਗ ਦੀ ਸ਼ਰਨ ਲੈਂਦਾ ਹੈ। ਵਿਅੰਗ ਹਰਿਭਜਨ ਸਿੰਘ ਦੀ ਸ਼ੈਲੀ ਦੀ ਗੌਰਵਸ਼ੀਲ ਪ੍ਰਾਪਤੀ ਹੈ। ਉਂਜ ਵੀ ਗੀਤ ਪ੍ਰਤੱਖ ਸੰਬੋਧਨ ਦੀ ਭਾਸ਼ਕ-ਰੂੜ੍ਹੀ ਤੋਂ ਮੁਕਤ ਹੁੰਦਾ ਹੈ। ਨਾਰਥੋ ਫਰਾਈ ਲਿਖਦਾ ਹੈ ਕਿ ਗੀਤ ਰਚਤਾ ਵਿਅੰਗ ਲੇਖਕ ਵਾਂਗ ਪਰੋਖ ਸੰਬੋਧਨ ਦੀ ਵਿਧੀ ਤੋਂ ਕੰਮ ਲੈਂਦਾ ਹੈ। ਪਰੋਖ-ਸੰਬੋਧਨ (Over hear) ਗੀਤ ਰਚਨਾ ਦਾ ਮੂਲ ਸੰਸਕਾਰ ਹੈ। ਹਰਿਭਜਨ ਸਿੰਘ ਦਾ ਵਿਅੰਗ ਵਧੇਰੇ ਸੂਖਮ ਤੇ ਤੀਖਣ ਹੁੰਦਾ ਹੈ। ਉਸ ਵਿਚ ਉਸਦੀ ਸ਼ਖਸੀਅਤ ਵਾਲੀ ਨਿਰਮਾਣਤਾ ਅਤੇ ਸ਼ੋਖੀ ਸਹਿਜੇ ਹੀ ਪਛਾਣੇ ਜਾ ਸਕਦੇ ਹਨ। ਐਮਰਜੰਸੀ ਦੁਰਾਨ ਆਪਣੇ 'ਹਮਦਰਦਾਂ' ਦੇ ਕਿਰਦਾਰ ਨੂੰ ਪਛਾਣਦਾ ਹੋਇਆ ਉਹ ਕਿੰਤੂ ਕਰਦਾ ਹੈ। ਵਿਅੰਗ ਆਲੋਚਨਾਤਮਕ ਹਥਿਆਰ ਵਾਂਗ ਉਸਦੇ ਰਚਨਾ-ਸੰਸਾਰ ਵਿਚ ਕਾਰੇ ਲਗਾ ਹੈ :

ਤੂੰ ਮੇਰੇ ਤੇ ਮੈਂ ਤੇਰੇ ਤੇ ਬੈਠ ਗਏ ਜਦ ਪਹਿਰੇ
ਕੌਣ ਕਿਸੇ ਤੋਂ ਰਸਤਾ ਪੁਛੇ, ਕਿਹੜਾ ਰਾਹ ਵਿਖਾਲੇ।

ਉਸਦੇ ਗੀਤ-ਕਾਵਿ ਦਾ ਨਾਇਕ ਸਥਿਤੀ ਨਾਲ ਸਮਝੌਤੇ ਦੇ ਆਹਰ ਵਿਚ ਹੈ ਪਰ ਨਾਇਕ/ਵਾਤਾਵਰਣ ਵਿਰੋਧ ਜਿਥੇ ਕਿਤੇ ਵੀ ਆਉਂਦਾ ਹੈ ਬੜਾ ਪ੍ਰਚੰਡ ਹੈ। ਆਮ ਗੀਤਾਂ ਵਿਚ ਪਿਆਰ ਵਿਰੋਧੀ ਵਾਤਾਵਰਣ ਦੇ ਖਿਲਾਫ਼ ਹਲਕਾ ਜਿਹਾ ਗਿਲਾ ਹੈ ਪਰ ਜਿਥੇ ਮੇਲ

ਦੀ ਹਲਕੀ ਜਿਹੀ ਕਿਰਨ ਵੀ ਦਿਖਾਈ ਦਿੰਦੀ ਹੈ ਉਥੇ ਨਾਇਕ/ਵਾਤਾਵਰਣ ਵਿਰੋਧ ਬੜਾ ਉਭਰਵਾਂ ਹੈ। ਇਨ੍ਹਾਂ ਗੀਤਾਂ ਵਿਚ ਚਾਨਣ ਕੱਜੇ ਆਲੇ ਦੁਆਲੇ ਨੂੰ ਹਨ੍ਹੇਰੇ ਵਿਚ ਬਦਲਣ ਦੀ ਤਤਪਰਤਾ ਹੈ। ਸਾਡੀ ਜੀਵਨ-ਵਿਧੀ ਦਾ ਦੁਖਾਂਤ ਹੀ ਇਹੋ ਹੈ ਕਿ "ਪਿਆਰ ਦਾ ਚੰਭਾ ਹਨੇਰੇ ਵਿਚ ਹੀ ਖਿੜਦਾ ਹੈ", ਇਸਦੀ ਮਹਿਕ ਨੂੰ ਜਿਉਂਦੇ ਰੱਖਣ ਲਈ ਚਾਨਣ ਦਾ ਵਿਨਾਸ ਜ਼ਰੂਰੀ ਹੈ। ਵਰਜਿਤ ਮੇਲ ਦੀ ਘੜੀ ਨੂੰ ਪ੍ਰਗਟਾਉਣ ਲਈ ਭਾਸ਼ਾ ਦਾ ਕਾਫੀ ਜੋੜ ਤੋੜ ਹੋਇਆ ਹੈ। ਅਜਿਹੀ ਸਥਿਤੀ ਪ੍ਰਕਾਸ਼ਮਾਨ ਬਿੰਬਾਂ ਦੀ ਵਿਨਾਸਮਈ ਪ੍ਰਕਿਰਿਆ ਨੂੰ ਜਨਮ ਦਿੰਦੀ ਹੈ। ਇਉਂ ਕਵੀ ਸਮੂਰਤ ਪ੍ਰਕਾਸ਼ਮਾਨ ਬਿੰਬਾਂ ਨੂੰ ਵਿਨਾਸਮਈ ਅਮਲ ਵਿਚ ਪਾਕੇ ਗੀਤ-ਵਸਤੂ ਨੂੰ ਅਮੂਰਤ ਪ੍ਰਕਿਰਤੀ ਵਾਲਾ ਬਣਾ ਦਿੰਦਾ ਹੈ। ਸ਼ੁਰੂ ਦੀ ਬਿੰਬਾਤਮਕਤਾ ਅੰਤ 'ਤੇ ਬਿੰਬ-ਹੀਣਤਾ 'ਚ ਬਦਲ ਜਾਂਦੀ ਹੈ। ਚਾਰੇ ਪਾਸੇ ਹਨੇਰਾ ਹੀ ਹਨੇਰਾ ਪੱਸਰ ਜਾਂਦਾ ਹੈ। "ਰਾਤ ਚਾਨਣੀ" ਅਤੇ "ਸੂਰਜ ਕੌਣ ਬੁਝਾਏ" ਗੀਤ ਵਿਨਾਸ਼ਮਈ ਬਿੰਬ ਸਿਰਜਣਾ ਦੇ ਉਤਮ ਨਮੂਨੇ ਹਨ :

ਜੇ ਕੁੱਲ ਉਮਰਾ ਹੋਏ ਹਨੇਰਾ, ਮਗਲੀ ਤੈਂਡੀ ਹੋਵਾਂ
ਚਾਨਣ ਵਿਚ ਹਰ ਪੰਧ ਲੰਮੇਰਾ, ਸ਼ੌਕ ਮੇਰਾ ਲਲਚਾਏ
ਅੰਬਰਾ ਵੇ ਤੇਰੇ ਤਾਰੇ ਡੋਬਾਂ, ਸ਼ਹੁ ਸਮੁੰਦਰ ਖਾਰੇ
ਭੁੱਏ ਨੀ ਤੇਰੇ ਨੈਣ ਬੁਝਾਵਾਂ, ਨਿੰਦਿਆ ਦੇ ਵਣਜਾਰੇ
ਚੰਨ ਧੁਆਖਾਂ ਦੀਪ ਹਿਸਾਵਾਂ, ਕਰਾਂ ਹਨੇਰਾ ਸਾਰੇ।

ਅਜੇਹੀ ਅਵਸਥਾ ਵਿਚ ਹਨੇਰਾ ਹੀ ਇਕ ਬਿੰਬ ਹੈ। ਚਾਨਣ ਜਿਹੇ ਪ੍ਰਕਾਸ਼ਮਾਨ-ਬਿੰਬ ਹਨ੍ਹੇਰੇ ਜੇਹੇ ਵਿਨਾਸ-ਬਿੰਬ ਵਿਚ ਨਿਰਹੋਂਦ ਹੋ ਜਾਂਦੇ ਹਨ।

ਨ੍ਹੇਰ/ਚਾਨਣ ਦੀ ਪ੍ਰਤੀਕ ਸਿਰਜਣਾ ਰਾਹੀਂ ਗੀਤਕਾਰ ਵਿਅਕਤੀ ਦੇ ਚੇਤਨ ਅਤੇ ਅਵਚੇਤਨ ਦੇ ਆਂਤਰਿਕ ਤਨਾਉ ਨੂੰ ਉਜਾਗਰ ਕਰਦਾ ਹੈ। ਚਾਨਣ ਗਿਆਨ ਅਤੇ ਸਵੈ-ਚੇਤਨਾ ਦਾ ਪ੍ਰਤੀਕ ਹੈ, ਹਨੇਰਾ ਭਾਵਕਤਾ ਦਾ। ਮਧ ਵਰਗੀ ਵਿਅਕਤੀ ਦੀ ਸਵੈ-ਚੇਤਨਾ ਹੀ ਉਸ ਨੂੰ ਸਮੂਹ ਨਾਲ ਅਭੇਦ ਨਹੀਂ ਹੋਣ ਦਿੰਦੀ। ਮਧ ਵਰਗ ਜੀਵਾਂ ਦਾ ਦੁਖਾਂਤ ਹੀ ਇਹੋ ਹੈ ਕਿ ਉਹ ਆਪਣੀ ਵਿਸ਼ਾਦ ਸਥਿਤੀ ਪ੍ਰਤੀ ਚੇਤੰਨ ਤਾਂ ਹਨ ਪਰ ਉਨ੍ਹਾਂ ਕੋਲ ਆਪਣੀ ਹੋਣੀ ਨੂੰ ਵੰਗਾਰਨ ਲਈ ਨਾ ਸਮੂਹਕ ਕਰਮ ਹੈ ਨਾ ਵਿਅਕਤੀਗਤ ਸਮਰਥਾ। ਵਿਚ ਵਿਚਾਲੇ ਇਕੱਲੇਕਾਰੇ ਵਿਅਕਤੀ ਦੀ ਨਿਆਈਂ ਲਟਕਦੀ ਇਹ ਜਮਾਤ ਡਾਵਾਂ ਡੋਲ ਹੈ। ਇਹਨਾਂ ਦੀ ਨਿਪੁੰਸਕ ਸਮਰਥਾ ਨੂੰ ਸਵੈ-ਚੇਤਨਾ ਹੀ ਆਪਣਾ ਦੁਖਾਂਤ ਲਗਦੀ ਹੈ। ਆਪਣੀ ਨਿਜਾਤ ਦਾ ਰਾਹ ਇਹਨਾਂ ਨੂੰ ਹਨ੍ਹੇਰੇ 'ਚੋਂ ਹੀ ਲੱਭਣਾ ਹੋਇਆ। ਵਿਨਾਸ-ਬਿੰਬ ਸਿਰਜਣਾ ਅਜਿਹੀ ਮਾਨਸਿਕਤਾ ਦੀ ਹੀ ਉਪਜ ਹੈ। ਨਿਰਸੰਦੇਹ ਕਲਾਕਾਰ ਸਾਧਾਰਨ ਮਨੁਖ ਨਾਲੋਂ ਵਧੇਰੇ ਪ੍ਰਤਿਭਾਵਾਨ ਹੁੰਦਾ ਹੈ। ਫਰੈਂਕ ਕਰਮੋਡ ਲਿਖਦਾ ਹੈ ਕਿ 'ਕਲਾਕਾਰ ਦੀ ਸਿਆਣਪ ਉਸ ਨੂੰ ਚੇਤੰਨ ਵੀ ਕਰਦੀ ਹੈ ਅਤੇ ਸਮੂਹ ਤੋਂ ਅੱਡਰੇ ਹੋਣ ਦਾ ਅਹਿਸਾਸ ਵੀ ਕਰਵਾਉਂਦੀ ਹੈ।' ਇਹੋ ਹੀ ਲੋਕ-ਪੀੜਾ ਤੋਂ ਸੱਖਣੀ ਸ਼ਾਇਰੀ ਦਾ ਵਿਯੋਗ ਹੈ :

ਸਭੇ ਰਾਹ ਚਾਨਣ ਨੇ ਮੱਲੇ, ਦੱਸ ਕਿਹੜੇ ਰਾਹ ਆਵਾਂ

ਚਾਨਣ ਦੀ ਬਰਸਾਤ 'ਚ, ਤੇਰੇ ਮੇਰੇ ਅੰਗ ਤਹਿਰਾਏ ।

ਆਤਮ-ਮਹਾਨਤਾ ਹਰਿਭਜਨ ਸਿੰਘ—ਗੀਤ-ਕਾਵਿ ਦਾ ਪ੍ਰਧਾਨ ਗੁਣ ਲੱਛਣ ਹੈ। ਉਸ ਕੋਲ ਹੁਣ ਦੀ ਚੇਤਨਾ ਤਾਂ ਹੈ ਪਰ ਕਲ ਦੀ ਚਿੰਤਾ ਨਹੀਂ। ਉਹ ਹੁਣ ਦੇ ਪਲ ਨੂੰ ਭੋਗਣ ਲਈ ਕਾਹਲਾ ਹੈ। "ਆ ਯਾਰਾ ਰਲ ਗੱਲਾਂ ਕਰੀਏ, ਭਲਕੇ ਮੈਂ ਮਰ ਜਾਣਾ" ਦੀ ਧੁਨ ਅਲਾਪਦਾ ਹੈ। ਇਹ ਅਵਸਥਾ ਸੋਧਵਾਦੀ ਕਾਹਲ ਦੀ ਨਹੀਂ ਸਗੋਂ ਆਤਮ-ਲਾਪ ਦੀ ਹੈ। ਆਤਮ-ਲਾਪ ਪਰੋਖ-ਸੰਬੋਧਨ ਜਾਂ ਆਤਮ-ਗੁਨਗਾਨ ਦੀ ਵਿਧੀ ਹੈ ਜਿਹੜੀ ਗੀਤ-ਰਚਨਾ ਲਈ ਵਧੇਰੇ ਢੁਕਵੀਂ ਹੁੰਦੀ ਹੈ। ਹਰਿਭਜਨ ਸਿੰਘ ਦਾ ਗੀਤ ਭਾਸ਼ਣੀ-ਸ਼ੈਲੀ ਤੋਂ ਮੁਕਤ ਹੀ ਨਹੀਂ ਸਗੋਂ ਉਸਦੇ ਖਿਲਾਫ਼ ਗਿਲਾ ਵੀ ਕਰਦਾ ਹੈ। ਉਹ ਸੁਚੇਤ ਤੌਰ 'ਤੇ "ਖਰਵੇ ਸੁਰ" ਅਤੇ ਭਾਸ਼ਣੀ-ਸ਼ੈਲੀ ਨੂੰ ਨਕਾਰ ਕੇ ਤੁਰਦਾ ਹੈ। ਆਪਣੇ ਵੱਖਰੇ ਸਰੂਰ ਅਤੇ ਨਿਵੇਕਲੇ ਅੰਦਾਜ਼ ਦੀ ਪਹਿਚਾਣ ਕਰਾਉਣ ਲਈ ਉਹ ਭੀੜ ਤੋਂ ਨਿਖੜ ਕੇ ਤੁਰਨ ਜਿਹੇ ਬਿੰਬਾਂ/ਚਿੰਨ੍ਹਾਂ ਦੀ ਆੜ ਲੈਂਦਾ ਹੈ। ਉਸਨੂੰ ਗਿਲਾ ਹੈ :

ਜੇ ਤੈਨੂੰ ਬੰਸੀ ਨਾਲ ਰਤਾ ਵੀ ਪਿਆਰ ਨਹੀਂ
ਜਾਂ ਬੰਸੀ ਸਾਹਵੇਂ ਆਪਣੇ ਤੇ ਇਤਬਾਰ ਨਹੀਂ
ਤੂੰ ਬੰਸੀ ਤੇ ਤਲਵਾਰ ਚਲਾ ਕੇ ਤੁਰਦਾ ਹੋ
ਹਾਂ ਤੁਰਦਾ ਹੋ ।

ਇਸ ਗੀਤ ਵਿਚ ਕਵੀ ਭਾਵ ਦੀ ਥਾਂ ਤੇ ਵਿਚਾਰ ਨੂੰ ਪੇਸ਼ ਕਰ ਰਿਹਾ ਹੈ। ਉਹ ਵਿਚਾਰ ਨੂੰ ਦਵੰਦ ਵਿਚ ਪਾਕੇ ਏਨੇ ਸੂਖਮ ਬਿੰਬਾਂ ਵਿਚੋਂ ਗੁਜ਼ਾਰਦਾ ਹੈ ਕਿ ਇਹ ਚਿਤਰ ਭਾਵ ਦਾ ਹੀ ਭੁਲੇਖਾ ਪਾਉਂਦਾ ਹੈ। ਓਪਰੀ ਨਜ਼ਰੇ ਇਹ ਗੀਤ ਪ੍ਰੇਮੀ/ਪ੍ਰੇਮਿਕਾ ਦਾ ਸੰਵਾਦ ਹੀ ਜਾਪਦਾ ਹੈ ਪਰ ਅਸਲ ਵਿਚ ਇਥੇ ਉਸਦਾ ਸਮਕਾਲੀ ਕਾਵਿ-ਸ਼ਾਸਤਰ ਅਜੇਹੇ ਸੂਖਮ ਵਿਅੰਗ ਦੀ ਪਕੜ ਵਿਚ ਹੈ ਕਿ ਉਹ ਸਰੋਤੇ/ਪਾਠਕ ਨੂੰ ਕੀਲ ਲੈਂਦਾ ਹੈ। ਅਚੇਤ ਹੀ ਸਰੋਤਾ/ਪਾਠਕ ਉਸ ਨਾਲ ਹੋ ਤੁਰਦਾ ਹੈ। ਸਰੋਤੇ/ਪਾਠਕ ਨੂੰ ਕੀਲ ਲੈਣ ਦੀ ਸਮਰਥਾ ਵਿਚ ਹੀ ਉਸਦੀ ਗੀਤ-ਕਲਾ ਦੀ ਨਿਵੇਕਲੀ ਨੁਹਾਰ ਦਾ ਰਹੱਸ ਨਿਹਿਤ ਹੈ ਜਿਸਨੂੰ ਲੱਖਣ ਦੀ ਲੋੜ ਹੈ। □

[ਪੰਜਾਬੀ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]

ਇਕ ਪਾਤਰ ਵਾਰਤਾ

ਦਲੀਪ ਸਿੰਘ

## '...ਇਤਨਾ ਭੀ ਵੀਰਾਨਾ ਕਿਉਂ ਹੋਵੇ ?'

ਮੈਂ ਅੱਜ ਕੱਲ੍ਹ ਦੂਹਰੀ-ਤੀਹਰੀ ਜ਼ਿੰਦਗੀ ਜੀ ਰਿਹਾ ਹਾਂ—ਇਕ ਰਿਸ਼ਤਾ ਮੇਰੀ ਆਪਣੀ ਬੀਵੀ ਨਾਲ ਸਥਾਪਿਤ ਹੋ ਚੁੱਕਾ ਹੈ, ਦੂਜਾ ਭਾਵੇਂ ਕਿਸੇ ਹੋਰ ਔਰਤ ਨਾਲ ਨਹੀਂ ਹੋਇਆ ਪਰ ਤਾਂਘਦਾ ਜ਼ਰੂਰ ਰਹਿੰਦਾ ਹਾਂ ਕਿ ਹੋ ਜਾਵੇ। ਤੀਜਾ ਰਿਸ਼ਤਾ ਤੇਰੇ ਨਾਲ ਸੀ, ਹੈ ਨਹੀਂ। ਕੱਚੇ ਧਾਗੇ ਜਿਹਾ ਪਰ ਸਭ ਤੋਂ ਜ਼ਿਆਦਾ ਮਜ਼ਬੂਤ। ਕਿਹੋ ਜਿਹੇ ਦਿਨ ਸਨ ਜਦ

ਮੈਂ ਤੈਥੋਂ ਬਿਨਾਂ ਕਿਸੇ ਹੋਰ ਔਰਤ ਨੂੰ ਸੁਪਨੇ 'ਚ ਵੇਖਣਾ ਭੀ ਅਸ਼ਲੀਲਤਾ ਦੀ ਹੱਦ ਸਮਝਦਾ ਸਾਂ। ਕੁੱਝ ਭੀ ਕਹੋ, ਮੈਂ ਇਸ ਸੰਬੰਧ ਨੂੰ ਕੋਈ ਭੀ ਪਰਿਭਾਸ਼ਾ ਦੇਣ ਤੋਂ ਅਸਮਰਥ ਹਾਂ। ਕਿਉਂਕਿ ਮੇਰੇ ਦਿਲ ਦੀਆਂ ਡੂੰਘੀਆਂ ਤਹਿਆਂ 'ਚ ਕਿਤੇ ਨਾ ਕਿਤੇ ਇਹ ਖਿਆਲ ਸਹਿਮਿਆ ਰਹਿੰਦਾ ਕਿ ਕਿਤੇ ਤੂੰ ਸੱਚ-ਮੁੱਚ ਹੀ ਮੇਰੇ ਨਾਲ ਸ਼ਾਦੀ ਬਾਰੇ ਨਾ ਸੋਚ ਲਵੇਂ ! ਇਸ ਲਈ ਮੈਂ ਦੋ ਕਦਮ ਤੇਰੇ ਵਲ ਵਧਕੇ ਦਸ ਕਦਮ ਪਿਛਾਂਹ ਪਰਤ ਜਾਂਦਾ ਸਾਂ। ਤੂੰ ਭੀ ਉਨ੍ਹੀਂ ਦਿਨੀਂ ਕਦੀ ਮੈਥੋਂ ਵਾਲ ਜਿੰਨੀ ਵਿੱਥ 'ਤੇ ਆ ਕੇ ਖਲੋਂਦੀ ਅਤੇ ਕਦੀ ਕੋਹਾਂ ਦੂਰ ਭੱਜ ਜਾਂਦੀ। ਕਦੀ ਬੀਵੀ ਤੇ ਮਾਂ ਦੋਵਾਂ ਵਰਗਾ ਪਿਆਰ ਜਤਲਾਉਣ ਦੀ ਕੋਸ਼ਿਸ਼ ਕਰਦੀ ਅਤੇ ਕਦੀ ਜੁੱਤੀ ਲੈ ਕੇ ਠਿੱਠ ਕਰਨ ਤੱਕ ਉਤਰ ਆਉਂਦੀ। ਪਰ ਹੁਣ ਕਦੀ ਕਦੀ ਮੈਂ ਆਪਣੇ ਵਿਹਲੇ ਪਲਾਂ 'ਚ ਇਸ ਰਿਸ਼ਤੇ ਨੂੰ ਰੈਸ਼ਨੇਲਾਈਜ਼ ਕਰਨ ਦਾ ਯਤਨ ਕਰਦਾ ਕਰਦਾ ਹੋਰ ਉਲਝਾ ਬਹਿੰਦਾ ਹਾਂ, ਅਤੇ ਖਿਝਕੇ ਫਿਰ ਸੋਚਣਾ ਛੱਡ ਦਿੰਦਾ ਹਾਂ। ਸੁਣਿਆ ਏ, ਤੂੰ ਸ਼ਾਦੀ ਕਰ ਲਈ ਹੈ। ਖੁਦਾ ਕਰੇ, ਤੈਨੂੰ ਦੋਵੇਂ ਜਹਾਨਾਂ (ਜੇਕਰ ਦੂਜਾ ਜਹਾਨ ਹੈ !) ਦੀਆਂ ਖੁਸ਼ੀਆਂ ਮਿਲਣ।

ਇਹ ਭੀ ਨਹੀਂ ਕਿ ਮੈਂ ਆਪਣੀ ਬੀਵੀ ਤੋਂ ਦੁਖੀ ਹਾਂ। ਨਹੀਂ, ਨਹੀਂ। ਉਹ ਤਾਂ ਸਗੋਂ ਮੈਨੂੰ ਮਾਂ ਵਰਗਾ ਸੁੱਖ ਦਿੰਦੀ ਹੈ, ਉਸਨੇ ਮੇਰੀ ਜ਼ਿੰਦਗੀ ਨੂੰ ਸਾਂਵਾਂਪਣ ਅਤੇ ਸਿਹਤਆਬੀ ਪ੍ਰਦਾਨ ਕੀਤੀ ਹੈ। ਸ਼ਾਂਤ-ਸੁਭਾ ਅਤੇ ਹਸਮੁੱਖ ਮੁੱਖੜੇ ਵਾਲੀ ਔਰਤ, ਮੇਰੀ ਬੀਵੀ ! ਪਰ ਤੂੰ, ਤੂੰ ਹੀ ਸੈਂ।

ਮੈਨੂੰ ਪਤਾ ਹੈ, ਤੈਨੂੰ ਪੂਰਾ ਵਿਸ਼ਵਾਸ ਸੀ ਕਿ ਮੈਂ ਦੁਨੀਆਂ 'ਚ ਹਰ ਤਰ੍ਹਾਂ ਦੀ ਸਫ਼ਲਤਾ ਪ੍ਰਾਪਤ ਕਰ ਸਕਦਾ ਹਾਂ। ਅੰਦਾਜ਼ਾ ਤੇਰਾ ਕਾਫ਼ੀ ਠੀਕ ਸੀ। ਫਿਰ ਭੀ ਤੈਨੂੰ ਮੇਰੇ 'ਚ ਇਕ ਪੁੰਗਰਦੇ ਲੇਖਕ ਨੇ ਜ਼ਿਆਦਾ ਪ੍ਰਭਾਵਿਤ ਕੀਤਾ ਹੋਇਆ ਜਾਪਦਾ ਸੀ। ਮੈਨੂੰ ਪੂਰੀ ਤਰ੍ਹਾਂ ਯਾਦ ਹੈ ਕਿ ਮੇਰੀ ਸਾਹਿਤਕ ਜਾਂ ਸਿਆਸੀ ਮਸਲਿਆਂ 'ਤੇ ਕੋਈ ਛੋਟੀ ਮੋਟੀ ਟਿਪਣੀ, ਜੋ ਮੈਂ ਕਦੀ ਕਦਾਈਂ ਆਪਣੇ ਸਹਿ-ਕਰਮੀਆਂ 'ਚ ਬੈਠਾ ਕਰਦਾ ਸਾਂ, ਤੇਰੇ ਲਈ ਖੁਸ਼ੀ ਦਾ ਸੋਮਾ ਬਣ ਜਾਂਦੀ ਸੀ। ਮੈਂ ਅੱਜ ਲੋਕਾਂ ਦੀਆਂ ਨਜ਼ਰਾਂ 'ਚ ਸਫ਼ਲ ਆਦਮੀ ਹਾਂ, ਪਰ ਤੇਰਾ ਲੇਖਕ ਤਾਂ ਜਨਮ ਲੈਣ ਤੋਂ ਪਹਿਲਾਂ ਮਰਦਾ ਜਾ ਰਿਹਾ ਹੈ। ਹਾਂ, ਕੁਝ ਨਾ ਕੁਝ ਲਿਖਣ ਦੇ ਖਿਆਲ ਕਦੀ ਕਦੀ ਲਹਿਰਾਂ ਵਾਂਗੂ ਉੱਠਦੇ ਤਾਂ ਹਨ ਅਤੇ ਦਿਲ ਦੇ ਕੰਢਿਆਂ ਤੋਂ ਭੀ ਉੱਛਲ ਜਾਂਦੇ ਹਨ। ਪਰ ਫਿਰ ਰੋਜ਼ਾਨਾ ਵਾਂਗ ਹੀ ਮਨ ਸ਼ਾਂਤ ਹੋ ਕੇ ਅਜਿਹੇ ਖਿਆਲਾਂ ਨੂੰ ਅੰਦਰ ਹੀ ਅੰਦਰ ਸਮਾ ਲੈਂਦਾ ਹੈ। ਇਹ ਸੋਚਕੇ ਭੀ ਮਨ ਗਦ-ਗਦ ਹੋ ਉੱਠਦਾ ਹੈ ਕਿ ਮੇਰੀ ਲਿਖਤ ਤੂੰ ਪੜ੍ਹੇਂਗੀ ਜ਼ਰੂਰ। ਚਲੋ, ਇਸ ਲਈ ਅੰਗਰੇਜ਼ੀ 'ਚ ਪਹਿਲਾਂ ਲਿਖਣਾ ਸ਼ੁਰੂ ਕਰਾਂਗਾ ਅਤੇ ਬਾਦ 'ਚ ਪੰਜਾਬੀ 'ਚ। ਪਰ ਇਹ ਭੀ ਕੀ ਪ੍ਰੇਰਣਾ-ਸਰੋਤ ਹੋਇਆ ? ਫਿਰ ਖਿਆਲ ਆਉਂਦਾ ਹੈ ਕਿ ਕੀ ਇਸਤਰੀ-ਪੁਰਸ਼ ਸੰਬੰਧਾਂ ਦਾ ਵਰਨਣ ਹੀ ਸਾਰੇ ਸਮਾਜ ਦੀ ਦਸ਼ਾ ਅਕਸ ਸਕਦਾ ਹੈ ? ਅਗਰ ਨਹੀਂ, ਤਾਂ ਸਮਾਜ ਨੂੰ ਅਸੀਂ ਟੋਟੈਲਿਟੀ ਸਮਝ ਸਕਦੇ ਹਾਂ ? ਅਜਿਹੇ ਝੰਮੇਲਿਆਂ 'ਚ ਹੀ ਫਸਿਆ ਰਹਿੰਦਾ ਹਾਂ। ਖੈਰ, ਆਪਣੇ ਆਪ ਨਾਲ ਸੰਘਰਸ਼ ਜਾਰੀ ਰਹਿੰਦਾ ਹੈ। ਸ਼ਾਇਦ ਕਦੀ ਸਫਲ ਹੋ ਜਾਵਾਂ।

[ਸੰਤੋਸ਼ ਅਪਾਰਟਮੈਂਟਸ, ਘੋੜ ਦੌੜ ਰੋਡ, ਸੂਰਤ (ਗੁਜਰਾਤ)]

ਬਲਦੇਵ ਸਿੰਘ

# ਬਾਬਾ ਬੋਹੜ : ਸੰਤ ਸਿੰਘ ਸੇਖੋਂ

[ਭਾਸ਼ਾ ਵਿਭਾਗ ਪੰਜਾਬ ਨੇ ਕਲਕੱਤੇ ਵਿਖੇ ਵਿਸ਼ਾਲ ਪੱਧਰ 'ਤੇ ਸਾਹਿਤਕ ਸਮਾਗਮ ਕੀਤਾ। ਸਿਰਕੱਢ ਅਲੋਚਕਾਂ, ਵਿਦਵਾਨਾਂ ਅਤੇ ਕਵੀਆਂ ਨੇ ਇਸ ਵਿਚ ਭਾਗ ਲਿਆ। ਸੰਤ ਸਿੰਘ ਸੇਖੋਂ ਵੀ ਇਸ ਸਮੇਂ ਪਹੁੰਚੇ ਸਨ। ਉਹਨਾਂ ਨਾਲ ਕੁਝ ਸਮਾਂ ਗੁਜ਼ਾਰਨ ਦਾ ਸੁਭਾਗ ਇਹਨਾਂ ਸਤਰਾਂ ਦੇ ਲੇਖਕ ਨੂੰ ਪ੍ਰਾਪਤ ਹੋਇਆ ਸੀ। ਉਸ ਸਮੇਂ ਦੀਆਂ ਕੁਝ ਯਾਦਾਂ ਏਥੇ ਅੰਕਿਤ ਹਨ]

ਉਹਨੀਂ ਦਿਨੀਂ ਖਾਲਸਾ ਸਕੂਲਜ਼ ਕਲਕੱਤਾ ਦੀਆਂ ਸਾਲਾਨਾ ਖੇਡਾਂ ਹੋ ਰਹੀਆਂ ਸਨ। ਰਾਬਿੰਦਰਾ ਓਪਨ ਏਅਰ ਸਟੇਡੀਅਮ ਵਿਚ ਹਜ਼ਾਰਾਂ ਪੰਜਾਬੀ–ਗੈਰ ਪੰਜਾਬੀ ਜੁੜੇ ਹੋਏ ਸਨ। ਭਾਸ਼ਾ ਵਿਭਾਗ ਵਲੋਂ ਆਈ ਪਟਿਆਲੇ ਦੀ ਗਿੱਧਾ ਟੀਮ ਨੇ ਉਥੇ ਆਪਣੇ ਪ੍ਰੋਗਰਾਮਾਂ ਦੀ ਵੰਨਗੀ ਦੇਣੀ ਸੀ। ਡਾਇਰੈਕਟਰ ਤੇ ਡਿਪਟੀ ਡਾਇਰੈਕਟਰ ਸਾਹਿਬ ਕਿਸੇ ਵਿਆਹ ਬੰਨ੍ਹੇ ਘਰ ਦੇ ਜ਼ਿੰਮੇਵਾਰ ਆਦਮੀ ਵਾਂਗ ਬੌਂਦਲੇ ਫਿਰਦੇ ਸਨ ਜਿਨ੍ਹਾਂ ਦੇ ਸਿਰ 'ਤੇ ਸਾਰਾ ਬੋਝ ਸੀ। ਅਗਲੇ ਦਿਨ ਵਿਦਿਆ ਮੰਤਰੀ ਪੰਜਾਬ ਨੇ ਆਉਣਾ ਸੀ। ਆਏ ਸਾਹਿਤਕਾਰ ਮਹਿਮਾਨਾਂ ਦੀ ਰਿਹਾਇਸ਼ ਦਾ ਕੋਈ ਪ੍ਰਬੰਧ ਨਹੀਂ ਹੋ ਰਿਹਾ ਸੀ।

ਪੰਜਾਬੀ ਸਾਹਿਤ ਸਭਾ ਨੇ ਪੰਜਾਬ ਤੋਂ ਆਏ ਮਹਿਮਾਨਾਂ ਦੇ ਸਵਾਗਤ ਵਿਚ ਵਿਸ਼ੇਸ਼ ਮੀਟਿੰਗ ਰੱਖੀ ਸੀ। ਇਸ ਸੰਬੰਧ ਵਿਚ ਮੈਂ ਕੁਝ ਦੋਸਤਾਂ ਨੂੰ ਮਿਲਣ ਸਟੇਡੀਅਮ 'ਚ ਗਿਆ ਤਾਂ ਇਕ ਸੱਜਣ ਨੇ ਆਖਿਆ—'ਥੋੜਾ ਸੇਖੋਂ ਆਇਆ ਬੈਠੈ।' ਹੈਰਾਨੀ ਹੋਈ, ਉਹਨਾਂ ਦਾ ਇੰਤਜ਼ਾਰ ਸੀ। ਤਕਰੀਬਨ ਸਾਰੇ ਹੀ ਸਾਹਿਤਕਾਰ ਪਹੁੰਚ ਚੁੱਕੇ ਸਨ। ਉਸ ਸੱਜਣ ਨੇ ਇਸ਼ਾਰੇ ਨਾਲ ਦੱਸਿਆ—ਉਹ ਮੁੱਖ ਮਹਿਮਾਨਾਂ ਵਾਲੀ ਕੁਰਸੀਆਂ ਦੀ ਮੂਹਰਲੀ ਲਾਈਨ 'ਚ ਬੈਠੇ ਸਨ। ਢਿੱਲੀ ਜਿਹੀ ਪੱਗ, ਖਿਲਰੀ ਦਾੜ੍ਹੀ ਤੇ ਢਿਲਕੀ ਐਨਕ—ਮੂੰਹ 'ਤੇ ਅਤੇ ਕਪੜਿਆਂ ਉਪਰ ਸਫਰ ਦੀ ਮੋਹਰ ਲੱਗੀ ਹੋਈ। ਫਤਹਿ ਜਾ ਬੁਲਾਈ। ਪਤਾ ਲੱਗਿਆ ਉਹੀ ਸੱਜਣ ਉਹਨਾਂ ਨੂੰ ਸਟੇਸ਼ਨ ਤੋਂ ਸਿੱਧਾ ਏਥੇ ਲੈ ਆਇਆ ਹੈ। ਉਹਨਾਂ ਦੇ ਲਾਗੇ ਹੀ ਅਟੈਚੀ ਪਈ ਸੀ। ਮੈਂ ਦੱਸਿਆ—'ਅੱਜ ਚਾਰ ਵਜੇ ਮੀਟਿੰਗ ਹੈ ਸੇਖੋਂ ਸਾਬ੍ਹ ਤੁਹਾਡੀ ਹਾਜ਼ਰੀ ਬੜੀ ਜ਼ਰੂਰੀ ਹੈ। ਉਹਨਾਂ ਨੇ ਦਾੜ੍ਹੀ ਖੁਰਕੀ। ਇਕ ਹੱਥ ਨਾਲ ਐਨਕ ਉਤਾਂਹ ਚੁੱਕੀ ਤੇ ਕੁਝ ਲਾ-ਪਰਵਾਹੀ ਨਾਲ ਕਿਹਾ—'ਚੱਲਾਂਗਾ-ਚੱਲਾਂਗਾ—ਅਜੇ ਤਾਂ ਨ੍ਹੌਣੈ—ਰੋਟੀ ਖਾਣੀ ਐਂ—।'

ਸੇਖੋਂ ਨੇ ਰਿਹਾਇਸ਼ ਦੇ ਇੰਤਜ਼ਾਮ ਬਾਰੇ ਪੁਛਿਆ। ਉੱਤਰ ਤਸੱਲੀਬਖਸ਼ ਨਹੀਂ ਸੀ। ਉਹਨਾਂ ਨੂੰ ਲੈ ਕੇ ਆਏ ਸੱਜਣਾਂ ਨੇ, ਗਰੀਨ ਪੈਲੇਸ 'ਚ ਠਹਿਰਨ ਦਾ ਪ੍ਰਬੰਧ ਕੀਤਾ

ਸੀ । ਉਹ ਸੇਖੋਂ ਹੋਰਾਂ ਨੂੰ ਛੱਡਣ ਚਲੇ ਗਏ ਤੇ ਮੈਂ ਗਰੀਨ ਪੈਲੇਸ ਤੋਂ ਉਹਨਾਂ ਨੂੰ ਮੀਟਿੰਗ ਸਥਾਨ 'ਤੇ ਲੈ ਜਾਣ ਦਾ ਵਾਅਦਾ ਕਰ ਲਿਆ ।

ਨਿਸਚਿਤ ਕੀਤੇ ਵਕਤ ਤੋਂ ਮੈਂ ਕੋਈ ਵੀਹ ਪੱਚੀ ਮਿੰਟ ਦੇਰ ਨਾਲ ਪਹੁੰਚਿਆ । ਸੋਚਦਾ ਸਾਂ ਸੇਖੋਂ ਸਾਹਿਬ ਨਾਰਾਜ਼ ਹੋਣਗੇ—ਤਿਆਰ ਹੋਏ ਬੈਠੇ ਹੋਣਗੇ । ਹੋਟਲ ਪ੍ਰਬੰਧਕਾਂ ਤੋਂ ਪੁਛਿਆ—ਪਤਾ ਲੱਗਾ ਅਜੇ ਉਹ ਉਪਰ ਹੀ ਹਨ । ਉਪਰ ਗਿਆ ਤਾਂ ਸੇਖੋਂ ਸਾਹਿਬ ਨਹਾਉਣ ਲਈ ਪੈਂਟ ਉਤਾਰ ਚੁੱਕੇ ਸਨ, ਕਮੀਜ਼ ਉਤਾਰ ਰਹੇ ਸਨ । ਮੇਰੀਆਂ ਅੱਖਾਂ 'ਚ ਪ੍ਰਸ਼ਨ ਪੜ੍ਹਕੇ ਬੋਲੇ—'ਬੱਸ ਦੋ ਮਿੰਟ ਈ ਲੱਗਣੇ ਐਂ—।'

ਖ਼ੈਰ ! ਉਹ ਜੱਟਾਂ ਆਲੇ ਦੋ ਮਿੰਟ ਲਗਾ ਕੇ ਨਹਾਤੇ । ਕਪੜੇ ਬਦਲੇ । ਪੱਗ ਖੋਹਲ ਕੇ ਪੁੱਠੀ ਕਰਕੇ ਪੂਣੀ ਕੀਤੀ । ਟਾਈ ਲਾਈ । ਕੋਟ ਫਿੱਟ ਕੀਤਾ । ਅੱਡੀਆਂ ਤੋਂ ਪਾਟੀਆਂ ਜੁਰਾਬਾਂ ਬੂਟਾਂ 'ਚ ਲੁਕਾਈਆਂ ਤੇ ਉਤਰ ਕੇ ਥੱਲੇ ਹੋਟਲ 'ਚ ਖਾਣਾ ਖਾਣ ਆ ਬੈਠੇ । ਦੇਰ ਬਹੁਤ ਹੋ ਰਹੀ ਸੀ । ਪਰ ਮੈਂ ਕੁਝ ਕਹਿ ਨਹੀਂ ਸੀ ਸਕਦਾ । ਉਹਨਾਂ ਨਕਲੀ ਦੰਦਾਂ ਨਾਲ ਮੁਰਗ-ਮੁਸੱਲਮ ਖਾਧਾ । ਫਿਰ ਬਾਹਰ ਫੁੱਟਪਾਥ 'ਤੇ ਆਕੇ ਕਹਿਆ—'ਜੇ ਕਿਤੇ ਜੁੱਤੀ ਪਾਲਸ਼ ਕਰਾ ਲੈਂਦੇ ।' 'ਦੇਰ ਬਹੁਤ ਹੋ ਰਹੀ ਐ ਸੇਖੋਂ ਸਾਹਬ, ਸਾਢੇ ਚਾਰ ਵੱਜਣ ਆਲੇ ਐ—ਆਪਾਂ ਨੂੰ ਸਾਰੇ ਉਡੀਕਦੇ ਹੋਣੇ ਐਂ—।'

ਉਹਨਾਂ ਜੁੱਤੀ ਪਾਲਿਸ਼ ਦਾ ਇਰਾਦਾ ਬਦਲ ਦਿੱਤਾ । ਬੁੱਢੇ ਹੋਏ ਊਠ ਵਾਂਗ ਉਹ ਕਦੇ ਇਕ ਪੈਰ 'ਤੇ ਭਾਰ ਤੇ ਕਦੇ ਦੂਸਰੇ ਪੈਰ 'ਤੇ ਭਾਰ ਪਾਕੇ ਝੂਲਦੇ ਹੋਏ ਤੁਰਨ ਲੱਗੇ ।

ਮੀਟਿੰਗ ਵਾਲਾ ਹਾਲ ਸਾਹਿਤਕਾਰਾਂ ਅਤੇ ਦਰਸ਼ਕਾਂ-ਸਰੋਤਿਆਂ ਨਾਲ ਭਰਿਆ ਹੋਇਆ ਸੀ । ਇਸ ਭੱਜ ਨੱਠ ਵਿਚ ਹਾਰ ਖਰੀਦਣਾ ਕਿਸੇ ਦੇ ਵੀ ਯਾਦ ਨਹੀਂ ਸੀ ਰਿਹਾ । ਦੇਰ ਪਹਿਲਾਂ ਹੀ ਹੋ ਚੁੱਕੀ ਸੀ—ਫਿਰ ਵੀ ਕੁਲਦੀਪ ਤੇ ਡਾ: ਸੁਖਵੰਤ ਹਾਰ ਲੈਣ ਚਲੇ ਗਏ ।

ਮੁਢਲੀ ਜਾਣ ਪਹਿਚਾਣ ਵੇਲੇ ਜਦੋਂ ਡਾਇਰੈਕਟਰ ਭਾਸ਼ਾ ਵਿਭਾਗ ਦੇ ਹਾਰ ਪਾਇਆ ਤਾਂ ਸੇਖੋਂ ਸਾਹਿਬ ਸਾਹਿਤਕਾਰਾਂ ਦੀ ਲੰਬੀ ਲਾਈਨ ਵੇਖਕੇ ਬੋਲੇ 'ਏਸੇ ਹਾਰ ਨੂੰ ਈ ਵਾਰੀ ਵਾਰੀ ਘੁੰਮਾ ਦਿਉ ।' ਖ਼ੈਰ ਹਾਰ ਬਹੁਤ ਸਨ—ਸਭ ਆਪਣੇ ਹਾਰਾਂ ਨੂੰ ਗਲ 'ਚੋਂ ਉਤਾਰ ਕੇ ਹੱਥਾਂ 'ਚ ਫੜੀ ਬੈਠੇ ਸਨ—ਜਾਂ ਆਪਣੇ ਅੱਗੇ ਮੇਜ਼ ਉਪਰ ਰੱਖ ਦਿਤੇ ਸਨ—ਪਰ ਸੇਖੋਂ ਸਾਹਬ ਕਿਸੇ ਬਰਾਤੀ ਵਾਂਗ ਉਵੇਂ ਸਜਾਈ ਬੈਠੇ ਰਹੇ । ਮੀਟਿੰਗ ਤੋਂ ਬਾਅਦ ਵੀ ਉਹ ਉਵੇਂ ਹਾਰ ਪਾਈ ਬਾਹਰ ਬਜ਼ਾਰ ਵਿਚ ਆਏ । ਫਿਰ ਪਤਾ ਨਹੀਂ ਉਹਨਾਂ ਨੂੰ ਕਿਵੇਂ ਯਾਦ ਆਇਆ, ਉਹਨਾ ਹਾਰ ਗਲੋ 'ਚੋਂ ਲਾਹ ਲਿਆ ।

ਪ੍ਰੋ: ਪ੍ਰੀਤਮ ਸਿੰਘ, ਡਾ. ਪ੍ਰਮਿੰਦਰ ਸਿੰਘ, ਸੁਰਜੀਤ ਰਾਮਪੁਰੀ ਹੋਰੀਂ ਤਾਂ ਭਾਸ਼ਾ ਵਿਭਾਗ ਵਲੋਂ ਪ੍ਰਬੰਧ ਕੀਤੇ ਸਥਾਨਾਂ ਵਲ ਚਲੇ ਗਏ । ਸ: ਸੁਜਾਨ ਸਿੰਘ ਰਾਜ ਜੀ ਹੋਰਾਂ ਕੋਲ ਚਲੇ ਗਏ ਤੇ ਸੇਖੋਂ ਸਾਹਬ, ਪਰਮਜੀਤ, ਕੁਲਦੀਪ ਤੇ ਮੇਰੇ ਨਾਲ ਹੋਟਲ ਵਿਚ ਆ ਗਏ । ਭਾਸ਼ਾ ਵਿਭਾਗ ਦੀ ਚੁਣੀ ਰਿਹਾਇਸ਼ੀ ਜਗ੍ਹਾ 'ਤੇ ਉਹ ਜਾਣਾ ਨਹੀਂ ਸਨ ਚਾਹੁੰਦੇ । ਉਹਨਾਂ ਦੇ ਆਪਣੇ ਪਿੰਡ ਦੇ ਸੱਜਣ ਅਜੇ ਮਿਲੇ ਨਹੀਂ ਸਨ । ਹੋਟਲ ਉਹਨਾਂ ਨੂੰ ਪਸੰਦ

ਨਹੀਂ ਆਇਆ। ਫੈਸਲਾ ਹੋਇਆ ਜਿੰਨਾ ਚਿਰ ਹੋਰ ਕੋਈ ਪ੍ਰਬੰਧ ਨਹੀਂ ਹੁੰਦਾ ਉਹ ਮੇਰੇ ਕੋਲ ਰਹਿਣ।

ਹੋਟਲ ਵਿਚੋਂ ਅਟੈਚੀ ਕੇਸ ਚੁੱਕ ਕੇ ਅਸੀਂ ਬਾਹਰ ਫੁੱਟਪਾਥ 'ਤੇ ਆ ਗਏ। ਪਰਮਜੀਤ, ਕੁਲਦੀਪ ਨੇ ਤੇ ਮੈਂ ਅੱਖਾਂ 'ਚ ਕੋਈ ਰਾਇ ਕੀਤੀ ਤੇ ਫਿਰ ਝਿਜਕਦਿਆਂ ਸੇਖੋਂ ਸਾਹਬ ਤੋਂ ਪੁੱਛਿਆ—'ਸੇਖੋਂ ਸਾਹਿਬ ਥੱਕੇ ਲੱਗਦੇ ਐਂ—ਜੇ ਬੁਰਾ ਨਾ...।' ਗੱਲ ਮੇਰੇ ਮੂੰਹ ਵਿਚ ਹੀ ਸੀ। ਸੇਖੋਂ ਨੇ ਮੇਰੇ ਮੋਢੇ 'ਤੇ ਹੱਥ ਰੱਖ ਕੇ ਕਿਹਾ। 'ਠੀਕ ਐ ! ਠੀਕ ਐ ! ਪਰ ਰੱਮ ਨ੍ਹੀ, ਵਿਸਕੀ ਕੋਈ ਵੀ ਚੱਲੂ—।' ਫਿਰ ਕੁਝ ਰੁਕ ਕੇ ਬੋਲੇ—'ਕਿੰਨੇ ਕੁ ਜਣੇ ਹੋਵਾਂਗੇ, ਬਹੁਤਾ ਓਪਨ ਨੀ ਹੋਣਾ !'

ਮੈਂ ਆਪਣੇ ਮਿੱਤਰਾਂ ਨੂੰ ਦੱਸਿਆ—'ਉਹ ਤਾਂ ਵਿਸਕੀ ਭਾਲਦੈ।' ਵਿਸਕੀ ਦਾ ਨਾਂ ਸੁਣਕੇ ਪਰਮਜੀਤ ਨੇ ਔਖਾ ਜਿਹਾ ਹੋਕੇ ਥੁੱਕ ਲੰਘਾਇਆ। ਕੁਲਦੀਪ ਫਿਕਰ ਨਾਲ ਬੋਲਿਆ—'ਹੁਣ ?' ਅਸੀਂ ਸੋਚਿਆ ਸੀ ਪਿੰਡਾਂ ਦਾ ਰਹਿਣ ਵਾਲਾ ਬੰਦੈ, ਬੰਗਲੂ (ਦੇਸੀ ਸ਼ਰਾਬ) ਦੀਆਂ ਦੋ ਬੋਤਲਾਂ ਨਾਲ ਕੰਮ ਸਰ ਜਾਣੈ।

ਟੈਕਸੀ ਲਈ, ਅੰਗਰੇਜ਼ੀ ਠੇਕੇ ਵਲੋਂ ਹੁੰਦੇ ਹੋਏ—ਸਾਰੇ ਮੇਰੇ ਕਮਰੇ 'ਚ ਆ ਗਏ।

ਗਲਾਸ ਧੋ ਕੇ ਅਜੇ ਮੇਜ਼ 'ਤੇ ਰੱਖੇ ਹੀ ਸਨ—'ਬੱਸ ਛੋਟੇ ਛੋਟੇ ਦੋ ਪੈੱਗ—।' ਸੇਖੋਂ ਸਾਹਿਬ ਨੇ ਪਹਿਲਾਂ ਹੀ ਆਦੇਸ਼ ਦੇ ਦਿੱਤਾ। 'ਹੁਣ ਸਰੀਰ ਝੱਲਦਾ ਨੀ।' ਉਹ ਕੁਝ ਰੁੱਕ ਬੋਲੇ। ਪੱਗ ਲਾਹ ਕੇ ਮੇਜ਼ ਤੇ ਰੱਖ ਲਈ।

ਮੀਟਿੰਗ 'ਚ ਪੜ੍ਹੀਆਂ ਕਵਿਤਾਵਾਂ ਬਾਰੇ ਚਰਚਾ ਹੋਣ ਲੱਗੀ। ਪਰਮਜੀਤ ਦੀ ਕਵਿਤਾ 'ਤੇ ਆਲੋਚਨਾ ਹੋਣ ਲੱਗੀ। ਫਿਰ ਪੰਜਾਬ ਦੀਆਂ ਚੋਣਾਂ ਤੋਂ ਲੈ ਕੇ ਭਾਸ਼ਾ ਵਿਭਾਗ ਦੇ ਸਮਾਗਮ ਤੱਕ ਗੱਲਾਂ ਹੋਈਆਂ। ਪਤਾ ਲੱਗਿਆ ਡਾ. ਅਤਰ ਸਿੰਘ ਨੂੰ ਭਾਸ਼ਾ ਵਿਭਾਗ ਦੇ ਵਤੀਰੇ 'ਤੇ ਇਤਰਾਜ਼ ਹੈ—ਇਸੇ ਕਰਕੇ ਉਹ ਸਮਾਗਮ 'ਤੇ ਨਹੀਂ ਆਇਆ। ਸੇਖੋਂ ਨੇ ਆਖਿਆ—'ਮੈਂ ਤਾਂ ਆਇਆ ਏਸੇ ਕਰਕੇ ਸੀ ਕਿ ਉਹ ਆਏਗਾ।' ਵਿਚੇ ਰੂਸ, ਚੀਨ ਦੇ ਇਨਕਲਾਬਾਂ ਦੀ ਗੱਲ ਆ ਜਾਂਦੀ ਸੀ। ਪਰਮਜੀਤ ਮਾਰਕਸਵਾਦ ਦੀ ਬੜੀ ਸੂਝ ਰੱਖਦਾ ਹੈ। ਕੁਝ ਵਿਚਾਰਾਂ ਤੇ ਦੋਨੋਂ ਝੜਪੇ ਵੀ - ਕਦੇ ਕਦੇ ਸੇਖੋਂ ਝੁੰਜਲਾਏ ਵੀ। ਫਿਰ ਵਿਸ਼ਾ ਬਦਲ ਕੇ ਸਾਹਿਤ ਵਲ ਆ ਗਏ।

—ਸੇਖੋਂ ਸਾਹਬ ਤੁਸੀਂ ਪੁਸਤਕਾਂ ਦੇ ਅਨੁਵਾਦ ਤੇ ਇਉਂ ਸਮਾਗਮਾਂ 'ਤੇ ਪਰਚੇ ਪੜ੍ਹਨੇ-ਪੈਸੇ ਲਈ ਕਰਦੇ ਓ—।' ਸ਼ਾਇਦ ਥਿੰਦ ਨੇ ਪੁੱਛਿਆ। ਫੇਰ ਨਾਲ ਹੀ ਬੋਲਿਆ, —'ਕਿ ਸਾਹਿਤ ਸੇਵਾ ਲਈ—?'

—ਕਾਹਦੀ ਸੇਵਾ—? ਐਸ ਉਮਰ 'ਚ ਸੇਵਾ ਲਈ ਕੋਈ ਧੱਕੇ ਖਾਂਦੈ—ਪੈਸੇ ਲਈ ਕਰਦਾਂ, ਆਪਣੀ ਰੋਟੀ ਲਈ—।' ਸੇਖੋਂ ਨੇ ਠੋਕਵਾਂ ਉੱਤਰ ਦਿੱਤਾ।

—ਸੇਖੋਂ ਸਾਹਬ ਤੁਹਾਡੀ ਉਮਰ ਦੇ ਸਾਰੇ ਸਾਹਿਤਕਾਰ ਅੰਮ੍ਰਿਤਾ ਬਾਰੇ ਬੜਾ ਕੁਝ ਉਛਾਲਦੇ ਰਹਿੰਦੇ ਐ...।' ਮੈਂ ਗੱਲ ਕੀਤੀ।

—ਬਈ ਹੁਣ ਸ਼ਰਾਬੀ ਤੋਂ ਇਸ ਵਿਸ਼ੇ 'ਤੇ ਕੁਝ ਨਾ ਪੁਛੋ...।' ਤੇ ਉਹ

ਨਕਲੀ ਦੰਦ ਪੂਰੇ ਵਿਖਾ ਕੇ ਹੱਸ ਪਏ। ਭੇਦ ਭਰਿਆ ਹਾਸਾ—ਜਾਣੀ ਦੂਸਰੇ ਨੂੰ ਕੋਈ ਵਹਿਮ ਬਣਿਆ ਰਹੇ।

ਫਿਰ ਰੋਟੀ ਖਾਣ ਚਲੇ ਗਏ। ਪਰਮਜੀਤ ਅਤੇ ਬਿੰਦ ਸਵੇਰੇ ਮਿਲਣ ਦਾ ਕਰਾਰ ਕਰਕੇ ਵਿਛੜ ਗਏ ਤੇ ਅਸੀਂ ਕਮਰੇ 'ਚ ਆ ਗਏ।

ਠੰਢ ਕਾਫ਼ੀ ਸੀ। ਪਰ ਵਿਸਕੀ ਦੇ ਨਸ਼ੇ 'ਚ ਸੇਖੋਂ ਸਾਹਬ ਕੰਬਲ 'ਚ ਸੌਣ ਲਈ ਰਾਜ਼ੀ ਹੋ ਗਏ।

ਬੱਤੀ ਬੁਝਾ ਕੇ ਪਿਆਂ ਨੂੰ ਅਜੇ ਅੱਧਾ ਕੁ ਘੰਟਾ ਹੋਇਆ ਹੋਵੇਗਾ, ਸੇਖੋਂ ਸਾਹਿਬ ਉੱਚੀ ਸਾਰੀ ਬੋਲੇ—'ਬਲਦੇਵ ਰਜਾਈ ਦੇ—ਠੰਢ ਖਾਸੀ ਐ।' ਮਨ 'ਚ ਆਈ ਆਖਾਂ, ਅਜੇ ਰਜਾਈ ਲੈਣ ਦੀ ਆਦਤ ਛੱਡੀ ਨ੍ਹੀ। ਪਰ ਮੈਂ ਅੰਦਰੇ ਹੀ ਹੱਸ ਉਹਨਾਂ ਨੂੰ ਰਜਾਈ ਦੇ ਦਿੱਤੀ।

ਤੜਕੇ ਸਾਢੇ ਕੁ ਚਾਰ ਵਜੇ ਜਾਗ ਕੇ ਉਹਨਾਂ ਬੈੱਡ-ਟੀ ਪੀਣ ਦੀ ਇੱਛਾ ਪ੍ਰਗਟਾਈ। ਡੱਬਿਆਂ 'ਚ ਚਾਹ ਨਾ ਖੰਡ। ਪਾੜ੍ਹੇ (ਮੁਹੱਲੇ) ਦੇ ਇਕ ਦੁਕਾਨਦਾਰ ਨੂੰ ਜਗਾਉਣਾ ਪਿਆ। ਦੁੱਧ ਰਾਤ ਦਾ ਹੀ ਪਿਆ ਸੀ। ਇਕ ਪੂਰਾ ਗਲਾਸ ਭਰਿਆ ਮੇਜ਼ 'ਤੇ ਰੱਖ ਕੇ ਮੈਂ ਸੇਖੋਂ ਨੂੰ ਉਠਾਇਆ। ਪਹਿਲਾਂ ਉਹ ਬੈੱਡ-ਟੀ ਦੇ ਭਰੇ ਗਲਾਸ ਵਲ ਝਾਕੇ, ਫਿਰ ਸਿਰ ਦੇ ਖਿਲਰੇ ਵਾਲਾਂ 'ਚ ਖੁਰਕ ਕਰਦਿਆਂ ਮੇਰੀ ਵਲ।

ਚਾਹ ਪੀਂਦਿਆਂ ਪੀਂਦਿਆਂ ਹੀ ਉਹਨਾਂ ਗਰਮ ਪਾਣੀ ਨਾਲ ਨਹਾਉਣ ਲਈ ਮਨ ਬਣਾਇਆ। ਕੁਝ ਦੇਰ ਬਾਅਦ ਉਹ ਗੁਸਲਖ਼ਾਨੇ 'ਚ ਨਹਾਉਣ ਲਈ ਜਾਣ ਲੱਗੇ ਤਾਂ ਉਹਨਾਂ ਨੂੰ ਕੁਝ ਯਾਦ ਆ ਗਿਆ—'ਬਈ ਆਪਣਾ ਤੌਲੀਆ ਹੋਟਲ 'ਚ ਰਹਿ ਗਿਆ—ਯਾਦ ਕਰਾ ਦੀਂ।' ਆਖ ਕੇ ਉਹਨਾਂ ਗੁਸਲਖਾਨੇ ਦਾ ਦਰਵਾਜ਼ਾ ਬੰਦ ਕਰ ਲਿਆ।

—'ਸੇਖੋਂ ਸਾਹਿਬ ਨ੍ਹੌਣ ਤੋਂ ਮਗਰੋਂ ਵੀ ਚਾਹ ਪੀਣੀ ਹੋਊ ?'

—ਆਹੋ—'ਅੰਦਰੋਂ 'ਵਾਜ ਆਈ—'ਪਰ ਓਨੀ ਨ੍ਹੀ—ਥੋੜੀ ਥੋੜੀ—।'

ਨਹਾ ਕੇ, ਚਾਹ ਪੀਕੇ ਤਾਜ਼ਾ ਦਮ ਹੋਏ ਤਾਂ ਉਹ ਕਦੇ ਮੇਜ਼ ਉਪਰ ਕਦੇ ਹੇਠਾਂ, ਕਦੇ ਆਸੇ ਪਾਸੇ ਕੁਝ ਲੱਭਣ ਲੱਗੇ। ਫ਼ਿਰ ਫ਼ਿਕਰ ਨਾਲ ਬੋਲੇ; —ਬਲਦੇਵ ਐਥੇ ਦੰਦ ਪਏ ਸੀ ?' ਮੈਂ ਵੀ ਹੈਰਾਨ। ਦੰਦ ਮੇਜ਼ ਉਪਰ ਰੱਖੇ ਸਨ ਤਾਂ ਗਏ ਕਿਧਰ ? ਕਿਤੇ ਕੋਈ ਚੂਹਾ ਤਾਂ ਨੀ...? ਇਧਰ ਉਧਰ ਦੇਖਿਆ ਦੰਦ ਅਲਮਾਰੀ 'ਚ ਰੱਖੇ ਮਿਲ ਗਏ। ਸ਼ਾਇਦ ਉਹ ਅਲਮਾਰੀ 'ਚ ਰੱਖ ਕੇ ਭੁੱਲ ਗਏ ਸਨ। ਮੈਂ ਹੱਸ ਕੇ ਆਖਿਆ—'ਥੋਡੇ ਆਂਗੂ ਦੰਦ ਵੀ ਸ਼ਰਾਬੀ ਹੋਏ ਫਿਰਦੇ ਰਹੇ ਰਾਤ, ਪਾਲਾ ਲਗਦਾ ਹੋਊ, ਅਲਮਾਰੀ 'ਚ ਚਲੇ ਗਏ—।' ਤੇ ਉਹ ਬਿਨਾਂ ਦੰਦਾਂ ਤੋਂ ਬੋੜੇ ਮੂੰਹ ਨਾਲ ਹੱਸ ਪਏ।

ਦੰਦ ਫਿੱਟ ਕਰਕੇ, ਦਾੜ੍ਹੀ ਦੀ ਗੁੱਟੀ ਕਰਕੇ ਉਹਨਾਂ ਮੇਜ਼ 'ਤੇ ਪਈ ਕਿਤਾਬ 'ਪੂਰਬ ਦੀਆਂ ਕਿਰਨਾਂ' ਚੁੱਕ ਲਈ। ਪੁਸਤਕ ਹੋਰ ਨੇੜੇ ਅੱਖਾਂ ਕੋਲ ਕਰਕੇ ਪੜ੍ਹਨ ਲੱਗੇ। ਮੈਂ ਸਾਧਾਰਣ ਹੀ ਉਹਨਾਂ ਵਲ ਝਾਕਿਆ। ਐਨਕ ਵਿਚ ਇਕ ਪਾਸੇ ਦਾ ਸ਼ੀਸ਼ਾ ਨਹੀਂ ਸੀ। ਮੇਜ਼ 'ਤੇ ਦੇਖਿਆ—ਸ਼ੀਸ਼ਾ ਉਥੇ ਹੀ ਪਿਆ ਰਹਿ ਗਿਆ ਸੀ। ਮੈਂ ਚੁੱਕ ਕੇ ਆਖਿਆ—'ਸੇਖੋਂ ਸਾਹਬ ਇਕ ਪਾਸੇ ਦਾ ਸ਼ੀਸ਼ਾ ਤਾਂ ਆਹ ਪਿਐ !' ਪਹਿਲਾਂ ਉਹ ਹੈਰਾਨ ਹੋਏ।

ਫਿਰ ਐਨਕ ਲਾਹ ਕੇ ਵੇਖੀ। ਫੇਰ ਛਿੱਥਾ ਜਿਹਾ ਪੈ ਕੇ ਹੱਸ ਪਏ—'ਇਹ ਵੀ ਆਪਾਂ ਕਸੌਣੈ ਕਿਤੋਂ'—।'

ਫਿਰ ਉਹ ਹੌਲੀ ਹੌਲੀ ਤਿਆਰ ਹੋਣ ਲਗ ਪਏ।

ਘਰੋਂ ਬਾਹਰ ਆ ਕੇ ਕੁਝ ਦੇਰ ਧੁੱਪ ਸੇਕਦੇ ਰਹੇ। ਫੁੱਟਪਾਥ 'ਤੇ ਸੇਖੋਂ ਸਾਹਬ ਨੇ ਜੁੱਤੀ ਪਾਲਿਸ਼ ਕਰਵਾਈ। ਫਿਰ ਸੈਰ ਕਰਨ ਵਾਲਿਆਂ ਵਾਂਗ ਟਹਿਲਦੇ ਹੋਏ ਉਹਨਾਂ ਆਖਿਆ—'ਕਿਤੇ ਨਾਸ਼ਤਾ ਕਰੀਏ—।'

—'ਅੱਜ ਬੰਗਾਲੀ ਨਾਸ਼ਤਾ ਕਰਾਵਾਂ ਸੇਖੋਂ ਸਾਹਬ ?'

—'ਨਾਸ਼ਤਾ ਤਾਂ ਅੰਗਰੇਜ਼ੀ ਕਰਾਂਗੇ—।' ਦਾਖ਼ੇ ਪਿੰਡ ਦਾ ਜੱਟ ਝੱਟ ਬੋਲਿਆ।

ਬਾਅਦ ਵਿਚ ਸਾਰੇ ਭਾਸ਼ਾ ਵਿਭਾਗ ਦੇ ਪ੍ਰੋਗਰਾਮਾਂ ਵਿਚ ਰੁੱਝ ਗਏ। ਸਤਿਕਾਰਯੋਗ ਵਿਦਿਆ ਮੰਤਰੀ ਪੰਜਾਬ ਸਾਹਿਤਕ ਸਮਾਗਮ 'ਤੇ ਆਣ ਕੇ ਗੁਰਦੁਆਰਿਆਂ ਵਿਚ ਸਿਰੋਪਾਇ ਲੈਂਦੇ ਰਹੇ—'ਬੋਲੇ ਸੋ ਨਿਹਾਲ' ਦੇ ਨਾਹਰਿਆਂ 'ਚ ਭਾਸ਼ਣ ਦਿੰਦੇ ਰਹੇ ਤੇ ਸੇਖੋਂ ਸਾਹਬ ਅਤੇ ਹੋਰ ਵਿਦਵਾਨ ਗੋਸ਼ਟੀਆਂ ਵਿਚ ਪਰਚੇ ਪੜ੍ਹਦੇ ਰਹੇ—ਬਹਿਸਾਂ ਕਰਦੇ ਰਹੇ, ਕਹਾਣੀ ਦਰਬਾਰ—ਕਵੀ ਦਰਬਾਰ ਦੀਆਂ ਪ੍ਰਧਾਨਗੀਆਂ ਕਰਦੇ ਰਹੇ।

ਫਿਰ ਤਾਂ ਇਹ ਵੀ ਪਤਾ ਨਹੀਂ ਲੱਗਿਆ—ਪ੍ਰੋਗਰਾਮਾਂ ਦੇ ਰੁਝੇਵਿਆਂ ਦੀ ਭੀੜ ਵਿਚ ਉਹ ਕਦੋਂ, ਕਿਹੜੀ ਗੱਡੀ ਵਾਪਸ ਪੰਜਾਬ ਚਲੇ ਗਏ। ਕਈ ਦਿਨ ਮੈਂ ਆਪਣੇ ਕਮਰੇ ਨੂੰ ਮੰਦਰ ਵਾਂਗ ਕਲਪਦਾ ਰਹਿਆ—ਜਿਥੇ ਉਹ ਇਕ ਰਾਤ ਗੁਜ਼ਾਰ ਕੇ ਗਏ ਹਨ।

[23/1 ਚੰਦਰ ਨਾਥ ਚੈਟਰਜੀ ਸਟਰੀਟ, ਕਲਕੱਤਾ-700025]

## ਸਿਰਜਣਾ ਦੇ ਐਡਰੈਸ ਵਿਚ ਤਬਦੀਲੀ

ਸਿਰਜਣਾ ਦਾ ਦਫ਼ਤਰ 1197, ਸੈਕਟਰ 15-ਬੀ ਤੋਂ ਬਦਲਕੇ 1023, ਸੈਕਟਰ 38-ਬੀ, ਚੰਡੀਗੜ੍ਹ ਵਿਚ ਆ ਗਿਆ ਹੈ। ਇਸ ਲਈ ਲੇਖਕਾਂ, ਪਾਠਕਾਂ ਤੇ ਏਜੰਟਾਂ ਨੂੰ ਬੇਨਤੀ ਹੈ ਕਿ ਉਹ ਅਗਾਂਹ ਤੋਂ ਸਾਰਾ ਪੱਤਰ-ਵਿਹਾਰ ਨਵੇਂ ਪਤੇ ਉਤੇ ਕਰਿਆ ਕਰਨ। ਨਵਾਂ ਪਤਾ ਹੈ :

**ਸਿਰਜਣਾ, 1023, ਸੈਕਟਰ 38-ਬੀ, ਚੰਡੀਗੜ੍ਹ-160023**

ਸੁਖਚੈਨ ਮਿਸਤਰੀ

# ਦੋ ਕਵਿਤਾਵਾਂ

## ਭੂਤ-ਤੰਤਰ

ਕਾਲੇ ਦਿਨਾਂ ਦਾ ਇਤਿਹਾਸ ਸਾਨੂੰ ਫੁੱਲ ਵਾਂਗ ਪੇਸ਼ ਕੀਤਾ ਗਿਆ
ਪਰ ਉਹ ਖੰਜਰ ਵਾਂਗ ਸਾਡੀ ਹਿੱਕ 'ਚ ਖੁਭ ਗਿਆ

ਉਹ ਪੱਚੀ ਵਰ੍ਹਿਆਂ ਤੋਂ ਪਵਿੱਤਰ ਆਖੀ ਜਾਂਦੀ
ਕਿਤਾਬ ਦੀਆਂ ਧਾਰਾਵਾਂ ਖੰਭਾਂ ਵਾਂਗ
ਹੌਲੀ ਹੌਲੀ ਕੱਟਦੇ ਆ ਰਹੇ ਨੇ
ਇਸ ਵਾਰ ਉਹਨਾਂ ਨੇ ਖੰਭ ਮਰੋੜ ਤੇ ਆਖਿਆ :
ਇਸ ਮੁਲਕ 'ਚ ਸਿਰਫ਼ ਭੂਤ-ਤੰਤਰ ਹੀ ਚਲੇਗਾ
ਬੱਚਿਆਂ ਲਈ ਬਰਖੁਰਦਾਰਾਂ ਲਈ
ਸੇਵਾਦਾਰਾਂ ਤੇ ਸਰਦਾਰਾਂ ਲਈ
ਸਿਹਤਮੰਦਾਂ ਤੇ ਬੀਮਾਰਾਂ ਲਈ
ਕਾਮਿਆਂ ਤੇ ਕਾਰਖਾਨੇਦਾਰਾਂ ਲਈ
ਇਸ ਦੇਸ਼ 'ਚ ਸਿਰਫ਼ ਭੂਤ-ਤੰਤਰ ਹੀ ਚਲੇਗਾ।

ਬੁੱਢੀਆਂ ਤੇ ਮੁਟਿਆਰਾਂ ਲਈ
ਕਵੀਆਂ ਤੇ ਕਾਰਖਾਨੇਦਾਰਾਂ ਲਈ
ਬੰਦਿਆਂ ਤੇ ਮੁਰਦਾਰਾਂ ਲਈ
ਇਸ ਦੇਸ਼ 'ਚ ਸਿਰਫ਼ ਭੂਤ-ਤੰਤਰ ਹੀ ਚਲੇਗਾ।

ਹਰ ਰੁੱਖ 'ਤੇ ਸੋਨੇ ਦੀ ਚਿੜੀ ਚਹਿਚਹਾਏਗੀ
ਹਰ ਘਰ ਦੀ ਦਹਿਲੀਜ਼ ਦੁੱਧ ਦੀ ਨਦੀ
ਬਿਨ-ਪੁੱਛੇ ਲੰਘ ਆਏਗੀ
ਹਰ ਪੌਣ ਭੂਤ-ਤੰਤਰ ਦੇ ਗੁਣ ਗਾਏਗੀ।

ਤੁਹਾਡੀ ਜੇਬ ਕੱਟੀ ਜਾਣ ਤੋਂ ਬਾਅਦ
ਨੇਤਾ ਲੋਕ ਆਉਣਗੇ
ਤੁਹਾਡੀ ਸੁਰੱਖਿਆ ਦਾ ਪੂਰਾ ਬੰਦੋਬਸਤ ਕਰਕੇ ਜਾਣਗੇ ।

ਮੁਲਕ 'ਚ ਮੁੱਦਤਾਂ ਦੀ ਇੰਤਜ਼ਾਰ ਬਾਅਦ
ਹੰਟਰ-ਰੁੱਤ ਆਈ ਹੈ
ਹੰਟਰ-ਰੁੱਤ ਵਿਚ ਸਿਰਫ਼ ਭੂਤ-ਤੰਤਰ ਹੀ ਚਲੇਗਾ ।

o

## ਮਿਰਜ਼ਾ ਯਾਰ

ਇਨ੍ਹਾਂ ਦੀ ਚਰਖੜੀ ਨੇ ਪਿੰਜ ਦਿੱਤਾ ਹੈ ਮਿਰਜ਼ੇ ਯਾਰ ਦਾ ਚੰਦ ਜਿਹਾ ਚਿਹਰਾ
ਖਾਲੀ ਮਨ ਦੇ ਦੁਮੇਲ 'ਤੇ ਉਭਰ ਆਈਆਂ ਨੇ ਆਬਾਦੀ ਦੇ ਹਾਰ ਨਾਲ ਹੂੰਗਦੀਆਂ
ਤੀਸਰੀ ਦੁਨੀਆਂ ਦੇ ਮੁਲਕਾਂ ਦੀ ਸਰਹੱਦਾਂ
ਨਵੇਂ ਜੰਮੇ ਬੱਚਿਆਂ ਨੂੰ ਸਲਾਮੀ ਦਿੰਦੇ ਨੇ ਰੂੜੀਆਂ 'ਤੇ ਉਡਦੇ ਚੀਥੜੇ

ਰਾਜ ਭਵਨਾਂ 'ਚੋਂ ਕੂੰਜਾਂ ਵਾਂਗ ਨਿਕਲੀਆਂ ਖ਼ਬਰਾਂ
ਪਿੰਡਾਂ ਦਿਆਂ ਕੱਚਿਆਂ ਬਨੇਰਿਆਂ ਉਪਰੋਂ ਦੀ ਬੰਜਰ ਬੱਦਲ ਵਾਂਗ ਲੰਘਦੀਆਂ
ਝੂਠੇ ਬੋਲਾਂ ਸੰਗ ਵਰਚਾਉਂਦੀਆਂ ਵਿਲਕਦੇ ਬੱਚਿਆਂ ਤਾਈਂ ਸੁਆਣੀਆਂ
ਜਿਉਂ ਰਾਤਾਂ ਸੁਆਉਣ ਲੋਰੀ ਸੁਣਾਉਣ ਆਖਣ ਸੌਂ ਜਾ ਖਰੂਦੀ ਪਾਣੀਆਂ

ਮਿਰਜ਼ਾ ਯਾਰ ਨਾ ਉਦਾਸ ਹੈ ਨਾ ਹੀ ਖੁਸ਼ਗਵਾਰ
ਹੁਣ ਬੱਸ ਦਿਨ ਕਟੀ ਕਰਦਾ ਹੈ ਰੋਜ਼ ਮਰਗ ਦੀ ਮੌਤ ਮਰਦਾ ਹੈ
ਨਾ ਤੀਰ, ਨਾ ਜੰਡ, ਨਾ ਬੱਕੀ, ਨਾ ਸਾਹਿਬਾਂ
ਕੰਨ ਨੇਤਾਵਾਂ ਦੇ ਲੰਡਰ ਭਾਸ਼ਣਾਂ ਦਾ ਪਾਣੀ ਭਰਦੇ ਨੇ
ਹੱਥ ਦਫ਼ਤਰਾਂ 'ਚ ਕੁਝ ਕਾਗਜ਼ ਕਾਲੇ ਕਰਦੇ ਨੇ
ਬੋਲ ਜਿਉਂ ਉਖੜੀ ਘੰਟੀ ਦੀ ਟੁਣਕਾਰ
ਮਨ ਮੌਤ ਦੀ ਹਾਹਾਕਾਰ, ਤਕ ਹਾਕਮ ਦੇ ਦਰਬਾਰ
ਸਦੀਵੀ ਪਹਿਰੇਦਾਰ ।
ਇਉਂ ਬੰਦੇ ਨੂੰ ਘੇਰੇ ਯਾਰੋ ਹੋਣੀ ਤੇ ਸਰਕਾਰ
ਹੱਡਾਰੋੜੀ ਵਿਚ ਜਿਉਂ ਮੌਤ ਖਾਏ ਮੁਰਦਾਰ ।

□

[ਰਾਹੀਂ : ਰਵਿੰਦਰ ਰਤਨ, ਡੀਪਾਰਟਮੈਂਟ ਆਫ਼ ਲੈਂਗੂਏਜਜ਼, ਪੀ. ਏ. ਯੂ, ਲੁਧਿਆਣਾ-141004]

## ਧਮਕ ਨਗਾਰੇ ਦੀ

ਤੀਹ ਸਤੰਬਰ ਦੀ ਸ਼ਾਮ

ਚੰਡੀਗੜ੍ਹ ਦੀਆਂ ਨਾਟ-ਸਰਗਰਮੀਆਂ ਦਾ ਕੇਂਦਰ-ਟੈਗੋਰ ਥੀਏਟਰ

ਪੇਸ਼ਕਸ਼—ਧਮਕ ਨਗਾਰੇ ਦੀ (ਦੁੱਲੇ ਭੱਟੀ ਦੀ ਲੋਕ-ਕਥਾ 'ਤੇ ਆਧਾਰਿਤ ਨਾਟਕ)

ਪੇਸ਼ਕਾਰ—ਅੰਮ੍ਰਿਤਸਰ ਸਕੂਲ ਆਫ ਡਰਾਮਾ

ਬਰੋਸ਼ਰ ਅਨੁਸਾਰ ਇਹ ਨਾਟਕ 'ਨਾਟਕ-ਵਰਕਸ਼ਾਪ' ਸਮੇਂ ਗੁਰਸ਼ਰਨ ਸਿੰਘ, ਅਮਰਜੀਤ ਚੰਦਨ ਤੇ ਸ਼ਹਰਯਾਰ ਦੇ ਸਾਂਝੇ ਯਤਨ ਰਾਹੀਂ ਹੋਂਦ ਵਿਚ ਆਇਆ। ਅਤੇ ਉਸੇ ਦੌਰਾਨ ਹੀ ਸੁਪ੍ਰਸਿੱਧ ਨਾਟ-ਨਿਰਦੇਸ਼ਕ ਬੰਸੀ ਕੌਲ ਦੀ ਨਿਰਦੇਸ਼ਨਾ ਹੇਠ ਤਿਆਰ ਕਰਕੇ ਖੇਡਿਆ ਗਿਆ। ਚੰਡੀਗੜ੍ਹ ਵਿਖੇ ਅਤੇ ਸਟੈਂਡਰਡ ਟੀ. ਵੀ. ਤੇ ਉਸਦੇ ਉਦਮੀ ਮੈਨੇਜਿੰਗ ਡਾਇਰੈਕਟਰ ਸ੍ਰੀ ਐਚ. ਐਸ. ਭੱਟੀ ਦੇ ਉਦਮ ਨਾਲ 'ਪੰਜਾਬੀ ਸਭਿਆਚਾਰ ਦੀ ਸੇਵਾ ਹਿਤ' ਪੰਜਾਬੀ ਕਲਾ ਕੇਂਦਰ' ਦੇ ਬੈਨਰ ਹੇਠ ਖੇਡਿਆ ਜਾ ਰਿਹਾ ਇਹ ਨਾਟਕ ਦਾ ਪੰਜਵਾਂ ਸ਼ੋ ਸੀ।

ਲੋਕ-ਗੀਤਾਂ ਅਤੇ ਲੋਕ-ਨਾਚ ਨੂੰ ਨਾਟਕ ਦੀ ਕਥਾ-ਵਸਤੂ ਦਰਸਾਉਣ ਲਈ ਵਿਸ਼ੇਸ਼ ਮਾਧਿਅਮ ਵਜੋਂ ਵਰਤ ਕੇ, ਦੁੱਲੇ ਭੱਟੀ ਦੀ ਲੋਕ-ਕਥਾ ਵਿਚ ਆਪਣੇ ਅਰਥ ਪਾਉਂਦਿਆਂ ਹੋਇਆਂ-ਲੇਖਕਾਂ ਨੇ ਨਵੇਂ ਪ੍ਰਸੰਗ ਵਿਚ ਸਾਰਥਿਕ ਅਰਥਾਂ ਦੇ ਸੰਚਾਰ ਹਿਤ ਨਾਟ-ਰੂਪ ਤਿਆਰ ਕੀਤਾ ਸੀ। ਇਸ ਨਾਟਕ ਅਨੁਸਾਰ 'ਦੁੱਲਾ ਕਿਸਾਨਾਂ ਦੇ ਹਿਤਾਂ ਲਈ ਲੜਨ ਵਾਲਾ ਡਾਕੂ-ਯੋਧਾ ਹੈ, ਜੋ ਕਿਸਾਨਾਂ ਦੇ ਆਰਥਿਕ ਹਿਤਾਂ ਲਈ ਲੜਦਾ ਹੈ...ਇਸ ਤਰ੍ਹਾਂ ਉਹਦਾ ਵਿਅਕਤੀਗਤ ਵਿਰੋਧ ਮੱਧ ਯੁਗੀ ਚੇਤਨਾ ਦਾ ਕਿਸਾਨੀ ਵਿਦਰੋਹ ਬਣਕੇ ਉਭਰ ਰਿਹਾ-ਸਮਾਜਿਕ ਕਿਰਦਾਰ ਹੈ।' ਇਸਤੋਂ ਵੀ ਅਗੇਰੇ ਇਸ ਕਿਰਦਾਰ ਰਾਹੀਂ ਲੇਖਕਾਂ ਨੇ ਸਾਡੀ ਅੱਜ ਦੀ ਰਾਜਨੀਤਕ ਤੇ ਸਮਾਜਕ ਸਥਿਤੀ ਨੂੰ ਸਮਝਣ ਅਤੇ ਸੰਘਰਸ਼ ਦੇ ਰਾਹ 'ਤੇ ਤੁਰ ਰਹੀਆਂ ਜਥੇਬੰਦੀਆਂ ਨੂੰ 'ਦੁੱਲੇ' ਵਾਂਗੂ ਨਾਇਕ ਬਣਨ ਦੀ ਪ੍ਰੇਰਣਾ ਦੇਣ ਦੀ ਕੋਸ਼ਿਸ਼ ਕੀਤੀ ਹੈ।

ਜਿਥੋਂ ਤਕ ਇਸ ਨਾਟਕੀ ਕਥਾ ਵਿਚਲੇ ਸੱਚ ਦਾ ਸੰਬੰਧ ਹੈ-ਉਸ ਨਾਲ ਪੂਰੀ ਪੂਰੀ ਸਹਿਮਤੀ ਹੈ। ਇਸਦਾ ਉਦੇਸ਼ ਵੀ ਸਾਰਥਿਕ ਤੇ ਮੌਜੂਦਾ ਸਥਿਤੀ ਵਿਚ ਸੱਚ ਦਾ ਹਾਮੀ ਬਣਕੇ ਤੁਰਦਾ ਹੈ। ਪਰ ਇਕ ਨਾਟਕੀ-ਰੂਪ ਵਿਚ ਜਿਥੋਂ ਤਕ ਲੋਕ-ਗੀਤਾਂ ਅਤੇ ਲੋਕ-ਨਾਚ ਨੂੰ ਮਾਧਿਅਮ ਬਣਾਕੇ ਇਸ 'ਸੱਚ ਦੇ ਸੰਚਾਰ' ਦਾ ਪ੍ਰਸ਼ਨ ਹੈ ਉਸ ਬਾਰੇ ਮੈਂ ਸਹਿਮਤੀ ਨਹੀਂ ਪ੍ਰਗਟ ਕਰ ਸਕਦਾ। ਜਦੋਂ ਕਿਸੇ ਉਦੇਸ਼ ਲਈ ਨਾਟਕ ਪੇਸ਼ ਹੋ ਰਿਹਾ ਹੋਵੇ ਅਤੇ ਸ਼ਖ਼ਸੀਅਤਾਂ ਉਸ ਨਾਲ ਜੁੜੀਆਂ ਹੋਣ ਤਾਂ ਜੋ ਵੀ ਸਾਹਿਤਕ ਜਾਂ ਨਾਟਕੀ ਜੁਗਤ ਵਰਤੋਂ ਵਿਚ ਲਿਆਂਦੀ ਜਾ ਰਹੀ ਹੋਵੇ —ਉਸਦੀ ਸਾਰਥਿਕਤਾ ਉਘੜਕੇ ਸਾਹਮਣੇ ਆਉਣੀ ਚਾਹੀਦੀ ਹੈ। ਨਾਟਕ ਦੀ ਕਹਾਣੀ ਰਾਹੀਂ ਗੱਲ ਸਪੱਸ਼ਟ ਦਰਸਾਈ ਗਈ ਹੈ ਪਰ ਗੀਤਾਂ ਜਾਂ ਨਾਚ

ਰਾਹੀਂ ਨਾ ਤਾਂ ਨਾਟਕੀ ਤੋਰ ਨੂੰ ਹਲੂਣਾ ਮਿਲਿਆ ਹੈ, ਨਾ ਕਿਸੇ ਨਾਟਕੀ ਸਥਿਤੀ ਉਪਰ ਹੀ ਵਿਸ਼ੇਸ਼ ਰੌਸ਼ਨੀ ਪਾਈ ਗਈ ਹੈ। ਸੋ ਉਸ ਤਰ੍ਹਾਂ ਤਾਂ ਅੱਜ ਦੇ ਰੰਗ ਮੰਚ ਦੀ ਜੁਗਤ ਵਿਚ ਮਿਥ, ਲੋਕ ਕਥਾਵਾਂ, ਲੋਕ ਗੀਤਾਂ, ਲੋਕ ਨਾਚ ਨੂੰ ਅਪਨਾਉਣ ਦਾ ਚਾਅ ਬਹੁਤ ਵਿਆਪਕ ਰੂਪ ਵਿਚ ਸਾਹਮਣੇ ਆ ਰਿਹਾ ਹੈ, ਪਰ ਇਹ ਉਸ ਉਦੇਸ਼ ਨੂੰ ਜੇ ਕਰ ਵਧੇਰੇ ਨਿਸ਼ਚਿਤ ਅਰਥ ਪ੍ਰਦਾਨ ਕਰੇ, ਜਾਂ ਅਰਥ-ਸੰਚਾਰ ਵਿਚ ਵਧੇਵੇ ਸਾਰਥਿਕ ਹੋਵੇ ਤੇ ਬਹੁਤ ਵਧੀਆ ਗੱਲ ਹੈ, ਨਹੀਂ ਤੇ ਮਹਿਜ਼ ਫੈਸ਼ਨ-ਨੁਮਾ ਪ੍ਰਤੀਤ ਹੁੰਦਾ ਹੈ ਜੋ ਨਿਰਸੰਦੇਹ ਅੰਮ੍ਰਿਤਸਰ ਸਕੂਲ ਆਫ ਡਰਾਮਾ ਤੇ ਗੁਰਸ਼ਰਨ ਭਾਅ ਜੀ ਦਾ ਮਨੋਰਥ ਕਦਾਚਿਤ ਨਹੀਂ। ਨਾਟਕ ਦੀ ਪੇਸ਼ਕਾਰੀ ਵੱਖਰੇ ਨਾਟਕੀ ਮੁਹਾਵਰੇ ਨੂੰ ਪਕੜਨ ਦੇ ਯਤਨ ਵਿਚ ਪ੍ਰਤੀਤ ਹੁੰਦੀ ਹੈ। ਬੰਸੀ ਕੌਲ ਦਾ ਯਤਨ ਪ੍ਰਸੰਸਾ ਜੋਗ ਹੈ, ਪਰ ਉਸ ਬੁਲੰਦੀ ਨੂੰ ਨਹੀਂ ਪਕੜਦਾ ਜੋ ਪਰਾਈ ਕੁਖ ਦੇ ਨਾਟਕ ਨਿਰਦੇਸ਼ਕ ਨੇ ਪ੍ਰਾਪਤੀ ਕੀਤੀ ਹੈ। ਸਮੁਚੇ ਰੂਪ ਵਿਚ ਤਾਂ ਨਵੀਆਂ ਨਾਟ ਜੁਗਤਾਂ ਰਾਹੀਂ ਉਸਨੇ ਨਵੀਂ ਮੰਚ ਸ਼ੈਲੀ ਰਾਹੀਂ ਲੋਕ-ਹਿਤੂ ਨਾਟਕਕਾਰ ਗੁਰਸ਼ਰਨ ਸਿੰਘ ਹੁਰਾਂ ਨਾਲ ਜੁੜਕੇ ਸਾਰਥਿਕ ਕੰਮ ਕੀਤਾ ਹੈ, ਪਰ ਉਦੇਸ਼ ਵਿਚ ਕਿਧਰੇ ਵੀ ਉਹ ਗੁਰਸ਼ਰਨ ਸਿੰਘ ਦੇ ਦੂਸਰੇ ਨਾਟਕਾਂ ਨਾਲੋਂ ਵਧੇਰੇ ਸਫਲ ਨਹੀਂ।

ਨਵੇਂ ਪੁਰਾਣੇ ਅੰਮ੍ਰਿਤਸਰ ਸਕੂਲ ਆਫ ਡਰਾਮਾ ਦੇ ਕਲਾਕਾਰ ਵਖ ਵਖ ਪੱਧਰ ਦੇ ਕਲਾਕਾਰ ਹਨ। ਇਕ ਪਾਸੇ ਵੇਦ ਸ਼ਰਮਾ (ਦੁੱਲਾ ਭੱਟੀ) ਵਰਗਾ ਮੰਝਿਆ ਕਲਾਕਾਰ ਸੀ ਜਿਸਨੇ ਆਪਣੇ ਕਿਰਦਾਰ ਨੂੰ ਸਫਲ ਕੀਤਾ, ਅਤੇ ਦੂਸਰੇ ਪਾਸੇ ਮੀਆਂ ਜੀ, ਅਮਲੀ ਵਰਗੇ ਕਿਰਦਾਰ ਸਨ ਜੋ ਬਿਲਕੁਲ ਕੱਚੇ ਜਾਪਦੇ ਸਨ। ਨਵਸ਼ਰਨ ਲੱਧੀ ਦੇ ਰੋਲ ਵਿਚ ਉਮਰੋਂ ਨਿੱਕੀ ਹੋਣ ਦੇ ਬਾਵਜੂਦ ਪ੍ਰਭਾਵਿਤ ਕਰਦੀ ਸੀ। ਪਰ ਬਾਕੀ ਕੋਈ ਕਲਾਕਾਰ ਨਾਟਕੀ ਸਕਰਿਪਟ ਨਾਲੋਂ ਵਧੇਰੇ ਸਾਰਥਿਕ ਅਰਥ ਨਹੀਂ ਦੇ ਸਕਿਆ।

ਇਹ ਨਾਟ-ਰੂਪ ਵਿਧੀ ਅਤੇ ਮੰਚ ਵਿਧੀ ਵਧੀਆ ਤਾਂ ਹੈ, ਪਰ ਜੇਕਰ ਕਲਾਤਮਕ ਪ੍ਰਪਕਤਾ ਪੂਰੀ ਤਰ੍ਹਾਂ ਨਿਭਾਈ ਗਈ ਹੋਵੇ। ਨਹੀਂ ਤਾਂ ਗੁਰਸ਼ਰਨ ਸਿੰਘ ਹੁਰਾਂ ਦੇ ਬਾਕੀ ਨਿੱਕੀਆਂ ਟੀਮਾਂ ਨਾਲ ਖੇਡੇ ਗਏ ਨਾਟਕ ਉਦੇਸ਼-ਪੂਰਤੀ ਹਿਤ ਇਸ ਤੋਂ ਵਧੇਰੇ ਸਾਰਥਿਕਤਾ ਰਖਦੇ ਹਨ।

[ਲੋਕ ਨਾਥ]

## ਜਦੋਂ ਸਵੇਰ ਹੋਈ [ਨਰਿੰਜਨ ਤਸਨੀਮ]

'ਜਦੋਂ ਸਵੇਰ ਹੋਈ' ਤਸਨੀਮ ਦਾ ਸੱਤਵਾਂ ਨਾਵਲ ਹੈ। ਆਪਣੇ ਪਹਿਲੇ ਨਾਵਲਾਂ ਵਿਚ ਉਹ ਮਨੋਵਿਗਿਆਨਕ ਯਥਾਰਥਵਾਦ ਦੀ ਪ੍ਰੇਰਨਾ ਅਧੀਨ, ਮਾਨਸਿਕ ਯਥਾਰਥ ਅਤੇ ਸਮਾਜਕ ਯਥਾਰਥ ਵਿਚਲੇ ਤਨਾਉ ਨੂੰ ਪੇਸ਼ ਕਰਨ ਵਲ ਰੁਚਿਤ ਰਿਹਾ ਹੈ। ਇਸ ਤਨਾਉ ਨੂੰ ਪੇਸ਼ ਕਰਨ ਲਈ ਪਾਤਰ, ਘਟਨਾਵਾਂ ਤੇ ਕਾਰਜ ਖੇਤਰ ਉਹ ਸ਼ਹਿਰੀ ਮਧ-ਸ਼੍ਰੇਣੀ ਦੇ ਜੀਵਨ ਵਿਚੋਂ ਚੁਣਦਾ ਸੀ ਅਤੇ ਪਾਤਰਾਂ ਦੇ ਜੀਵਨ ਦੀਆਂ ਭਾਵੁਕ ਬੌਧਿਕ ਗੁੰਝਲਾਂ ਨੂੰ ਸਮਾਜਕ ਰਿਸ਼ਤਿਆਂ ਦੀ ਕਠੋਰਤਾ ਦੇ ਪ੍ਰਤਿਫਲ ਦੇ ਰੂਪ ਵਿਚ ਚਿਤਵਦਾ ਤੇ ਪੇਸ਼ ਕਰਦਾ ਸੀ।

ਉਸਦੇ ਨਵੇਂ ਨਾਵਲ 'ਜਦੋਂ ਸਵੇਰ ਹੋਈ' ਨੂੰ ਪੜ੍ਹ ਕੇ ਸਭ ਤੋਂ ਪਹਿਲਾ ਅਹਿਸਾਸ ਇਸ ਗੱਲ ਦਾ ਹੁੰਦਾ ਹੈ ਕਿ ਇਸ ਵਿਚ ਉਸ ਨੇ ਮਨੋਵਿਗਿਆਨਕ ਯਥਾਰਥਵਾਦ ਦੀ ਆਪਣੀ ਮਨਚਾਹੀ ਗਲਪ ਵਿਧੀ ਅਤੇ ਸ਼ੈਲੀ ਤੋਂ ਬਾਹਰ ਆ ਕੇ ਯਥਾਰਥ ਦੇ ਬਹੁ-ਪਾਸਾਰੀ ਤੇ ਬਹੁ-ਪਰਤੀ ਸੱਚ ਦੀ ਅਜ਼ਮਤ ਨੂੰ ਤਸਲੀਮ ਕੀਤਾ ਹੈ। ਨਤੀਜੇ ਵਜੋਂ ਵਸਤੂ ਦਾ ਸੰਗਠਨ ਹੀ ਨਹੀਂ ਉਸਦਾ ਰਚਨਾ ਵਿਧਾਨ ਵੀ ਬਦਲ ਗਿਆ ਪ੍ਰਤੀਤ ਹੁੰਦਾ ਹੈ।

ਬੇਸ਼ਕ ਇਸ ਨਾਵਲ ਵਿਚ ਤਸਲੀਮ ਨੇ ਯਥਾਰਥ ਨੂੰ ਇਸ ਦੀ ਸਮੱਗ੍ਰਤਾ ਵਿਚ ਗ੍ਰਹਿਣ ਕਰਨ ਦਾ ਯਤਨ ਕੀਤਾ ਹੈ। ਇਹੀ ਕਾਰਨ ਹੈ ਕਿ ਇਸ ਨਾਵਲ ਵਿਚ ਉਸਦੀ ਗਲਪ-ਦ੍ਰਿਸ਼ਟੀ ਏਨੀ ਸ਼ੈਲੀ ਜਾਂ ਰੂਪ-ਵਿਧਾਨ ਉੱਤੇ ਕੇਂਦਰਿਤ ਨਹੀਂ ਜਿੰਨੀ ਅਨੁਭਵ ਦੇ ਸੱਚ ਉੱਤੇ ਕੇਂਦਰਿਤ ਹੈ। ਨਤੀਜੇ ਵਜੋਂ ਇਹ ਨਾਵਲ ਕਿਸੇ ਨਵੀਂ ਗਲਪ-ਵਿਧੀ ਜਾਂ ਰੂਪ-ਰਚਨਾ ਦੇ ਜਨਮ ਦਾ ਏਲਾਨ ਨਹੀਂ ਕਰਦਾ ਸਗੋਂ ਇਤਿਹਾਸ ਦੇ ਵਸਤੂ ਯਥਾਰਥ ਨੂੰ ਇਕ ਕਲਾਤਮਕ ਸੰਗਠਨ ਵਿਚ ਪ੍ਰਸਤੁਤ ਕਰਨ ਦੀ ਖ਼ੁਸ਼ਖ਼ਬਰੀ ਦੇਂਦਾ ਹੈ।

ਦੇਸ਼ ਦੀ ਆਜ਼ਾਦੀ ਦੇ ਅੰਦੋਲਨ ਦੇ ਦੌਰਾਨ, ਮੁਸਲਮਾਨਾਂ ਵੱਲੋਂ ਪਾਕਿਸਤਾਨ ਦੀ ਜ਼ੋਰ ਫੜਦੀ ਮੰਗ ਤੇ ਇਸ ਮੰਗ ਵਿਚੋਂ ਪੈਦਾ ਹੋਣ ਵਾਲਾ ਫਿਰਕੂ ਤਨਾਉ, ਨਾਵਲ ਦੀ ਕਥਾ ਦੇ ਵਿਵੇਕ ਦਾ ਮੂਲ ਸੂਤਰ ਹੈ। ਇਸ ਸੂਤਰ ਵਿਚੋਂ ਹੀ ਕਥਾ ਦੇ ਯਥਾਰਥ ਦੀਆਂ ਮੁਖ ਘਟਨਾਵਾਂ ਦਾ ਕਾਰਜ ਆਪਣੀ ਗਤੀ ਪ੍ਰਾਪਤ ਕਰਦਾ ਹੈ।

ਮੁਖ ਪਾਤਰ ਬੀਰੀ, ਨਾਵਲ ਦਾ ਕਥਾ-ਵਾਚਕ ਵੀ ਹੈ ਅਤੇ ਕੇਂਦਰੀ ਪਾਤਰ ਵੀ ਹੈ। ਨਾਵਲਕਾਰ ਕਥਾ ਦੇ ਸਮੁਚੇ ਯਥਾਰਥ ਨੂੰ ਬੀਰੀ ਦੀ ਚੇਤਨਾ ਵਿਚੋਂ ਗੁਜ਼ਾਰ ਕੇ ਪੇਸ਼ ਕਰਦਾ ਹੈ। ਬੀਰੀ ਜਾਂ ਬਲਬੀਰ ਨਿਸਚੇ ਹੀ ਨਾਵਲਕਾਰ ਦੀ ਚੇਤਨਾ, ਉਸਦੇ ਅਨੁਭਵ ਅਤੇ ਦ੍ਰਿਸ਼ਟੀਕੋਣ ਦੀ ਪਤਿਨਿਧਤਾ ਕਰਦਾ ਹੈ। ਬਲਬੀਰ ਦਾ ਦਾਦਾ ਜੋ ਭਾਈਆ ਜੀ ਦੇ ਨਾਂ ਨਾਲ ਕਹਾਣੀ ਵਿਚ ਵਿਚਰਦਾ ਹੈ, ਭਾਈਆ ਜੀ ਦੀ ਮੁਸਲਮਾਨ ਕਿਰਾਏਦਾਰ ਬੂਢਾਂ ਤੇ ਉਸ ਦੀ ਧੀ ਸਲਮਾ, ਜੋ ਬਲਬੀਰ ਦੀ ਹਾਣਨ ਹੈ, ਨਾਵਲ ਦੇ ਹੋਰ ਉਘੜਵੇਂ

ਪਾਤਰ ਹਨ ।

ਬਲਬੀਰ ਰਾਸ਼ਟਰਵਾਦੀ ਵਿਚਾਰਾਂ ਵਾਲਾ ਨੌਜਵਾਨ ਹੈ ਜੋ ਸੁਤੰਤਰਤਾ ਅੰਦੋਲਨ ਦੇ ਜਲੂਸ ਵਿਚ ਪੁਲਸ ਦੀਆਂ ਲਾਠੀਆਂ ਵੀ ਖਾਂਦਾ ਹੈ, ਅਮਨ ਲਈ ਖਤਰਾ ਹੋਣ ਦੇ ਦੋਸ਼ ਵਿਚ ਫੜਕੇ ਜੇਲ੍ਹ ਵਿਚ ਵੀ ਸੁੱਟਿਆ ਜਾਂਦਾ ਹੈ ਅਤੇ ਦਸਵੀਂ ਜਮਾਤ ਦਾ ਇਮਤਿਹਾਨ ਨਾਂ ਦੇ ਸਕਣ ਬਦਲੇ ਪਾਕਿਸਤਾਨ ਤੋਂ ਅੰਮ੍ਰਿਤਸਰ ਦੇ ਸ਼ਰਨਾਰਥੀ ਕੈਂਪ ਵਿਚ ਪੁੱਜੇ ਸ਼ਰਨਾਰਥੀਆਂ ਦੀ ਸੇਵਾ ਵਿਚ ਵੀ ਹਿੱਸਾ ਪਾਂਦਾ ਹੈ । ਪਰੰਪਰਾ ਦੇ ਭਾਵਕ ਮੋਹ ਦੇ ਬਾਵਜੂਦ, ਜੋ ਭਾਈਆ ਜੀ ਅਤੇ ਆਪਣੇ ਮਾਤਾ ਪਿਤਾ ਬਾਰੇ ਉਸ ਦੀ ਭਾਵਨਾ ਵਿਚੋਂ ਪ੍ਰਗਟ ਹੁੰਦੀ ਹੈ, ਯਥਾਰਥ ਬਾਰੇ ਬੀਰੀ ਦੀ ਦ੍ਰਿਸ਼ਟੀ ਵਿਕਾਸਵਾਦੀ ਹੈ ।

ਸਲਮਾ ਦੀ ਨਜ਼ਰ ਵੀ ਭਵਿਖ ਦੇ ਨਿਸਚਿਤ ਸੁਪਨੇ ਨਾਲ ਜੁੜੀ ਹੋਈ ਹੈ । ਉਹ ਬੀਰੀ ਦੇ ਯਥਾਰਥ ਦੀ ਪਰੰਪਰਾ ਨੂੰ ਸਵੀਕਾਰ ਕਰਨ ਲਈ ਤਿਆਰ ਨਹੀਂ । ਉਹ ਆਪਣੀ ਸੁਤੰਤਰਤਾ ਦੀ ਭਾਵਨਾ ਨੂੰ ਮੁਸਲਿਮ ਪਾਕਿਸਤਾਨ ਦੇ ਆਦਰਸ਼ ਵਿਚ ਸਾਕਾਰ ਹੁੰਦਿਆਂ ਵੇਖਦੀ ਹੈ । ਬੀਰੀ ਦੇ ਰਾਸ਼ਟਰਵਾਦੀ ਦ੍ਰਿਸ਼ਟੀਕੋਣ ਅਨੁਸਾਰ ਸਲਮਾ ਵਿਚ ਵਿਦਰੋਹ ਦੀ ਭਾਵਨਾ ਹੈ । ਪਰ ਜੇ ਬੀਰੀ ਤੇ ਸਲਮਾ ਦੋਹਾਂ ਨੂੰ ਆਜ਼ਾਦੀ ਲਈ ਜੂਝਦੇ ਲੋਕਾਂ ਦੇ ਵਿਆਪਕ ਪਰਿਪੇਖ ਵਿਚ ਵੇਖਣ ਦਾ ਯਤਨ ਕਰੀਏ ਤਾਂ ਸਲਮਾ ਵੱਡੇ ਅੰਦੋਲਨ ਦੇ ਅੰਤਰਗਤ ਉਸਲਵੱਟੇ ਲੈਂਦੇ ਇਕ ਨਵੇਂ ਅੰਦੋਲਨ ਦੀ ਪ੍ਰਤਿਨਿਧਤਾ ਕਰਦੀ ਹੈ । ਵਿਦਰੋਹ ਅੰਦਰ ਇਕ ਹੋਰ ਵਿਦਰੋਹ, ਬਗ਼ਾਵਤ ਦਰ ਬਗਾਵਤ । ਰਾਸ਼ਟਰਵਾਦੀ ਬਗ਼ਾਵਤ ਅੰਗਰੇਜ਼ ਦੀ ਸਾਮਰਾਜੀ ਹਕੂਮਤ ਦੇ ਵਿਰੁੱਧ ਹੈ । ਸਲਮਾ ਦੀ ਬਗ਼ਾਵਤ ਇਸ ਤੋਂ ਇਕ ਪੈਰ ਅੱਗੇ, ਭਾਰਤ ਦੀ ਹਿੰਦੂ ਬਹੁਗਿਣਤੀ ਵਿਰੁਧ ਮੁਸਲਮਾਨ ਘੱਟ ਗਿਣਤੀਆਂ ਦੀ ਬਗ਼ਾਵਤ ਦੀ ਪ੍ਰਤੀਕ ਹੈ । ਉਸ ਦਾ ਰੋਹ ਬੜਾ ਸਪਸ਼ਟ ਹੈ ਕਿ 'ਪਾਕਿਸਤਾਨ ਨਾ ਬਣਿਆ ਤਾਂ ਅਸੀਂ ਪਹਿਲਾਂ ਤੋਂ ਵੀ ਜ਼ਿਆਦਾ ਗੁਲਾਮ ਹੋ ਜਾਵਾਂਗੇ...ਹੁਣ ਅੰਗਰੇਜ਼ਾਂ ਦੇ ਗੁਲਾਮ ਹਾਂ, ਫਿਰ ਹਿੰਦੂਆਂ ਦੇ ਗੁਲਾਮ ਹੋ ਜਾਵਾਂਗੇ ।' ਸ਼ੀਰੀਂ ਆਪਾ ਦੀ ਇਹ ਦਲੀਲ ਉਸ ਦੀ ਚੇਤਨਾ ਦੀ ਮੂਲ ਪ੍ਰੇਰਨਾ ਹੈ 'ਕਿ ਹਿੰਦੂ ਸਿਖ ਬੈਠੇ ਬਿਠਾਏ ਮੌਜਾਂ ਕਰਦੇ ਨੇ ਤੇ ਅਸੀਂ ਕਰ ਕਰ ਕੇ ਮਰ ਰਹੇ ਹਾਂ ।' ਬੀਰੀ ਦਾ ਇਹ ਤਰਕ ਉਸ 'ਤੇ ਕੋਈ ਕਾਟ ਨਹੀਂ ਕਰਦਾ ਕਿ ਕੁਝ ਇਨਸਾਨ ਕੁਝ ਇਨਸਾਨਾਂ ਨੂੰ ਦਬਾ ਰਹੇ ਨੇ, ਨਾ ਕਿ ਹਿੰਦੂ ਮੁਸਲਮਾਨਾਂ ਨੂੰ ।' ਕਿਉਂਕਿ ਸਲਮਾ ਅਨੁਸਾਰ 'ਗੱਲ ਉਹੀ ਏ...ਦਬਣ ਵਾਲੇ ਹਮੇਸ਼ਾ ਮੁਸਲਮਾਨ ਹੀ ਨੇ ।' ਭਾਰਤੀ ਰਾਸ਼ਟਰਵਾਦੀ ਸ਼ਕਤੀਆਂ ਅਤੇ ਮੁਸਲਿਮ ਲੀਗ ਦੇ ਨਿਸ਼ਾਨਿਆਂ ਦੇ ਤਨਾਉ ਦੀ ਇਹ ਬੜੀ ਸੂਖਮ ਰਮਜ਼ ਹੈ । ਲੇਖਕ ਨੇ ਬੀਰੀ ਦੇ ਰਾਸ਼ਟਰਵਾਦੀ ਉਮਾਹ ਦੇ ਬਾਵਜੂਦ ਇਸ ਤਨਾਉ ਦੀ ਰਮਜ਼ ਛੇੜ ਕੇ ਇਤਿਹਾਸ ਦੀ ਦੁਖਦੀ ਰਗ 'ਤੇ ਹੱਥ ਰਖ ਦਿੱਤਾ ਹੈ ।

ਮੁਸਲਮਾਨਾਂ ਵਿਚ ਮਧ-ਸ਼੍ਰੇਣੀਆਂ ਦਾ ਵਿਕਾਸ ਬਹੁਤ ਪੱਛੜ ਕੇ ਹੋਇਆ ਸੀ ਅਤੇ ਨਤੀਜੇ ਦੇ ਤੌਰ 'ਤੇ ਪੰਜਾਬ ਵਿਚ ਪੈਦਾਵਾਰ ਦੇ ਸਾਧਨਾਂ ਅਤੇ ਵਣਜ ਵਪਾਰ ਉੱਤੇ ਹਿੰਦੂ ਸਿਖ ਮਧ-ਸ਼੍ਰੇਣੀਆਂ ਦਾ ਕਬਜ਼ਾ ਏਨਾ ਮਜ਼ਬੂਤ ਹੋ ਚੁਕਾ ਸੀ ਕਿ ਅਕਸਰ ਮਜ਼ਦੂਰ ਕਾਰੀਗਰ ਅਤੇ ਖੇਤ-ਕਾਮਿਆਂ ਦੇ ਤਬਕਿਆਂ ਵਿਚ ਸੁੰਗੜ ਕੇ ਰਹਿ ਗਏ ਸਨ । ਇਸ ਤਰ੍ਹਾਂ ਵੇਲੇ ਦਾ ਆਰਥਿਕ ਨਿਜ਼ਾਮ ਬਹੁ ਗਿਣਤੀ ਮੁਸਲਮਾਨਾਂ ਨੂੰ ਆਪਣੀ ਤਕਦੀਰ ਨੂੰ ਸੰਵਾਰਨ

ਦਾ ਕੋਈ ਰਾਹ ਨਹੀਂ ਸੀ ਦੇਂਦਾ ਜਾਪਦਾ। ਇਸ ਸਥਿਤੀ ਦੀ ਅਸਲੀਅਤ ਬੜੀ ਕਠੋਰ ਸੀ। ਆਪਣੀ ਕਿਰਾਏਦਾਰ ਬੁਢਾਂ ਦੇ ਮਕਾਨ ਦੀ ਛੱਤ ਨੂੰ ਹੱਥੀਂ ਲਿੰਬਣ ਵਾਲੀ ਭਾਈਆ ਜੀ ਦੀ ਮਾਨਵਵਾਦੀ ਭਾਵਨਾ ਤੇ ਮਧ ਸ਼੍ਰੇਣਿਕ ਸਦਾਚਾਰ ਵੀ ਇਸ ਯਥਾਰਥ ਨੂੰ ਬਦਲ ਨਹੀਂ ਸਕਦੇ। ਇਸ ਸਦਾਚਾਰ ਦਾ ਸਾਰਾ ਮਾਨਵਵਾਦ ਆਪਣੀ ਪ੍ਰਤੱਖ ਸਹਾਨਭੂਤੀ ਦੇ ਬਾਵਜੂਦ ਆਪਣੇ ਹੀ ਆਰਥਿਕ ਹਿਤਾਂ ਦੀ ਪਾਲਣਾ ਕਰਦਾ ਹੈ। ਭਾਈਆਂ ਜੀ ਬੁਢਾਂ ਦੇ ਘਰ ਜਾ ਕੇ ਵੀ ਛੱਤ ਆਪਣੀ ਹੀ ਲਿੰਬਦੇ ਹਨ। ਕਿਰਾਏਦਾਰ ਹੋਣ ਦੀ ਹੈਸੀਅਤ ਵਿਚ ਬੁਢਾਂ ਚੋਂਦੀਆਂ ਛੱਤਾਂ ਬਾਰੇ ਕੇਵਲ ਸ਼ਿਕਾਇਤ ਹੀ ਕਰ ਸਕਦੀ ਹੈ, ਲਿੰਬੀ ਹੋਈ ਛੱਤ ਵਾਲੇ ਮਕਾਨ ਦੀ ਮਾਲਕ ਕਦੇ ਨਹੀਂ ਬਣ ਸਕਦੀ। ਤਾਂ ਵੀ ਛੱਤ ਲਿੰਬ ਕੇ ਉਸ 'ਤੇ ਅਹਿਸਾਨ ਕੀਤਾ ਜਾ ਰਿਹਾ ਹੈ। ਇਹੀ ਮਧ ਸ਼੍ਰੇਣਿਕ ਸਦਾਚਾਰ ਦੇ ਮਾਨਵਵਾਦ ਦਾ ਰਹੱਸ ਹੈ। ਭਾਈਆ ਜੀ ਦਾ ਵਿਹਾਰ ਹਿੰਦੂ ਮਧ ਸ਼੍ਰੇਣੀਆਂ ਦੇ ਸਮੁੱਚੇ ਵਿਹਾਰ ਦਾ ਪ੍ਰਤੀਕ ਬਣਕੇ ਇਕ ਵਿਆਪਕ ਯਥਾਰਥ ਵੱਲ ਸੰਕੇਤ ਕਰਦਾ ਹੈ। ਬੀਰੀ ਦਾ ਰਾਸ਼ਟਰਵਾਦ, ਕਾਫ਼ੀ ਹਦ ਤਕ ਇਸੇ ਮਧ-ਸ਼੍ਰੈਣਿਕ ਵਿਹਾਰ ਦਾ ਹੀ ਇਕ ਗਤੀਸ਼ੀਲ ਵਾਧਾ ਹੈ। ਆਪਣੇ ਸ਼੍ਰੈਣਿਕ ਹਿੱਤਾਂ ਦੀ ਸੁਰਖਿਆ ਦੇ ਅਚੇਤ ਅਹਿਸਾਸ ਅਧੀਨ ਉਸ ਨੂੰ ਸਲਮਾ ਦੇ ਹਿਤ ਵੀ ਬਾਕੀ ਰਾਸ਼ਟਰ ਦੇ ਹਿੱਤਾਂ ਨਾਲ ਸੁਰਖਿਤ ਪ੍ਰਤੀਤ ਹੁੰਦੇ ਹਨ ਜਦ ਕਿ ਸਲਮਾ ਨੂੰ ਅਸਲੀਅਤ ਇਸਦੇ ਵਿਪਰੀਤ ਨਜ਼ਰ ਆਉਂਦੀ ਹੈ। ਨਤੀਜੇ ਦੇ ਤੌਰ 'ਤੇ ਭਾਰਤ ਤੋਂ ਵੱਖਰੇ ਸੁਤੰਤਰ ਦੇਸ਼ ਦਾ ਸੁਪਨਾ ਉਸ ਦੀ ਚੇਤਨਾ ਵਿਚ ਐਸੀ ਹਕੀਕਤ ਬਣ ਕੇ ਬੈਠ ਜਾਂਦਾ ਹੈ ਕਿ ਬੀਰੀ ਜਾਂ ਭਾਈਆ ਜੀ ਦੀ ਕੋਈ ਹਮਦਰਦੀ ਉਸ ਨੂੰ ਇਸ ਆਦਰਸ਼ ਦੀ ਪ੍ਰਾਪਤੀ ਤੋਂ ਲਾਂਭੇ ਨਹੀਂ ਲਿਜਾ ਸਕਦੀ।

ਅੰਗਰੇਜ਼ ਹਕੂਮਤ ਦੁਆਰਾ ਦੇਸ਼ ਦੀ ਵੰਡ ਦਾ ਫੈਸਲਾ ਤੇ ਇਸ ਦੇ ਫਲ ਸਰੂਪ ਪੈਦਾ ਹੋਣ ਵਾਲੇ ਫਿਰਕੂ ਫਸਾਦ, ਤੇ ਵੱਡੇ ਪੈਮਾਨੇ ਉੱਤੇ ਹਿੰਦੂ ਮੁਸਲਿਮ ਆਬਾਦੀ ਦਾ ਵਟਾਂਦਰਾ, ਅੰਦਰੇ ਅੰਦਰ ਵਿਸ ਘੋਲਦੇ ਧਾਰਮਿਕ ਜਨੂਨ ਤੇ ਇਸ ਵਿਚੋਂ ਪੈਦਾ ਹੋਣ ਵਾਲੀ ਸੰਪਰਦਾਇਕ ਨਫ਼ਰਤ ਦਾ ਅਤਿ ਘਿਣਾਉਣਾ ਰੂਪ ਪੇਸ਼ ਕਰਦੇ ਹਨ। ਪਰ ਇਸ ਘਟਨਾ ਦੀ ਸਾਰੀ ਵਿਕਰਾਲਤਾ ਦੇ ਬਾਵਜੂਦ ਜੋ ਕੁਝ ਵੀ ਵਾਪਰਦਾ ਹੈ ਇਤਿਹਾਸਕ ਨਿਆਇ ਤੋਂ ਬਾਹਰ ਨਹੀਂ ਵਾਪਰਦਾ। ਨਾਵਲਕਾਰ ਨੇ ਇਸ ਘਟਨਾ ਦੇ ਯਥਾਰਥ ਨੂੰ ਇਸੇ ਵਸਤੂਪਰਕ ਦ੍ਰਿਸ਼ਟੀ ਨਾਲ ਹੀ ਵਾਚਿਆ ਤੇ ਪੇਸ਼ ਕੀਤਾ ਹੈ। ਉਸ ਨੇ ਇਹ ਸਾਰਾ ਨਾਟਕ ਕਿਸੇ ਸੰਪਰਦਾਇਕ ਭਾਵਕਤਾ ਦੇ ਪ੍ਰਭਾਵ ਅਧੀਨ ਪੇਸ਼ ਕਰਨ ਦੀ ਬਜਾਏ ਨਿਰਲੇਪ ਇਤਿ-ਹਾਸਕ ਦ੍ਰਿਸ਼ਟੀ ਸਹਿਤ ਪੇਸ਼ ਕਰਨ ਦਾ ਸਾਹਸ ਕੀਤਾ ਹੈ। ਇਹ ਸਾਹਸ ਤਸਨੀਮ ਦੀ ਗਲਪ ਕਲਾ ਵਿਚ ਵਿਸ਼ੇਸ਼ ਤੌਰ ਤੇ ਧਰਤੀ ਦੀ ਮਹਿਕ ਅਤੇ ਜੀਵਨ ਦੀ ਤਾਜ਼ਗੀ ਦਾ ਇਕਰਾਰ ਬਣਦਾ ਪ੍ਰਤੀਤ ਹੁੰਦਾ ਹੈ।

ਵੰਡ ਦਾ ਪ੍ਰਸੰਗ ਸਾਡੇ ਇਤਿਹਾਸ ਦੀ ਐਸੀ ਸੁਲਗਦੀ ਕੜੀ ਹੈ ਕਿ ਇਸਦਾ ਅਨੁਭਵ ਸਾਡੀ ਯੁਗ ਚੇਤਨਾ ਦਾ ਅਨਿਖੜ ਅੰਗ ਬਣ ਚੁਕਾ ਹੈ। ਨਰਿੰਜਨ ਤਸਨੀਮ ਇਸ ਸੁਲ-ਗਦੀ ਕੜੀ ਬਾਰੇ ਆਪਣਾ ਰਚਨਾਤਮਕ ਚਿੰਤਨ ਯੁਗ ਚੇਤਨਾ ਦੀ ਰੌਸ਼ਨੀ ਵਿਚ ਪੇਸ਼ ਕੀਤਾ ਹੈ। ਇਹੀ ਕਾਰਨ ਹੈ ਕਿ ਵੰਡ ਤੋਂ ਇਕਦਮ ਬਾਅਦ ਵੰਡ ਬਾਰੇ ਰਚੇ ਗਏ ਪੰਜਾਬੀ ਸਾਹਿਤ

ਵਾਲੀ ਅਤਿਭਾਵਕਤਾ ਅਤੇ ਸੰਪਰਦਾਇਕ ਦ੍ਰਿਸ਼ਟੀ ਇਸ ਨਾਵਲ ਵਿਚ ਨਿਰਲੇਪ ਇਤਿਹਾਸਕ ਦ੍ਰਿਸ਼ਟੀ ਦੇ ਨੇੜੇ ਜਾ ਪਹੁੰਚੀ ਹੈ। ਇਸ ਨਾਵਲ ਤੋਂ ਸੁਭਾਵਕ ਹੀ ਇਹ ਆਸ ਬੱਝਦੀ ਹੈ ਕਿ ਨਾਵਲਕਾਰ ਨਿਕਟ ਭਵਿੱਖ ਵਿਚ ਆਪਣੇ ਤਤਕਾਲਿਕ ਯਥਾਰਥ ਨੂੰ ਵੀ ਇਸੇ ਇਤਿਹਾਸਕ ਦ੍ਰਿਸ਼ਟੀ ਦੇ ਵਿਵੇਕ ਦੁਆਰਾ ਫੜਨ ਅਤੇ ਵਿਅਕਤ ਕਰਨ ਦਾ ਸਾਹਸ ਕਰੇਗਾ।

[ਕਰਮਜੀਤ ਸਿੰਘ]

ਮੈਂ ਦੱਸਾਂਗਾ [ਸੀ. ਮਾਰਕੰਡਾ]

ਸੀ. ਮਾਰਕੰਡਾ ਜਨਤਾ ਜਗਾਊ ਲੋਕ ਕਵੀ ਹੈ। ਉਸਦੀਆਂ ਕਵਿਤਾਵਾਂ ਵਿਚ ਲੋਕ ਪੀੜਾਂ ਦਾ ਅਹਿਸਾਸ, ਇਹਨਾਂ ਦੀ ਨਵਿਰਤੀ ਲਈ ਜੂਝ ਗਏ ਤੇ ਜੂਝ ਰਹੇ ਸੂਰਮਿਆਂ ਨਾਲ ਨਿੱਘੀ ਸਾਂਝ ਤੇ ਲੁੱਟੀ ਪੁੱਟੀ ਜਾ ਰਹੀ ਜਨਤਾ ਦੀ ਆਜ਼ਾਦੀ ਤੇ ਖੁਸ਼ਹਾਲੀ ਲਈ ਘੋਲ ਕਰਨ ਦੀ ਅੱਗ ਨਾਲੋਂ ਵੀ ਤੇਜ਼ ਵੰਗਾਰ ਹੈ। ਉਸਨੂੰ ਲੋਕ ਕਵੀ ਆਖਿਆ ਤੇ ਇਨਕਲਾਬੀ ਲੇਖਕ ਗਿਣਿਆ ਜਾ ਸਕਦਾ ਹੈ। 'ਮੈਂ ਦੱਸਾਂਗਾ' ਨਾਂ ਦੀ ਉਸਦੀ ਕਵਿਤਾ ਪੋਥੀ ਹਰ ਪਾਠਕ ਦਾ ਅੰਦਰਲਾ ਹਲੂਣ ਦਿੰਦੀ ਹੈ, ਤੇ ਸਰਮਾਇਆਦਾਰੀ ਨਿਜ਼ਾਮ ਤੇ ਉਸਦੀ ਹਕੂਮਤ ਹੱਥੋਂ ਦਬੀ ਜਾ ਰਹੀ ਜਨਤਾ ਲਈ ਕੁਝ ਨਾ ਕੁਝ ਸੋਚਣ ਤੇ ਕਰਨ ਲਈ ਪ੍ਰੇਰਨਾ ਦਿੰਦੀ ਹੈ।

ਉਹ ਸਾਹਿਤ ਬੇਅਰਥ ਹੈ, ਜੋ ਮਨੁੱਖ ਦੀ ਹੋਂਦ ਦੀਆਂ ਸਿਆਸੀ ਤੇ ਸਮਾਜੀ ਹਾਲਤਾਂ, ਸਮਾਜ ਦੀਆਂ ਸਮਸਿਆਵਾਂ, ਦੇਸ਼ ਦੇ ਭਵਿਖ ਤੇ ਜ਼ਿੰਦਗੀ ਦੇ ਘੁਲਾਟੀਆਂ ਨਾਲ ਆਪਣੀ ਸਾਂਝ ਨਹੀਂ ਪਾਉਂਦਾ ਤੇ ਉਹਨਾਂ ਨੂੰ ਆਪਣਾ ਅੱਗਾ ਸੰਵਾਰਨ ਲਈ ਰਣ ਮੈਦਾਨ ਵਿਚ ਨਿਤਰਨ ਲਈ ਨਹੀਂ ਵੰਗਾਰਦਾ। ਅੱਜ ਸਾਹਿਤ ਦਾ ਸੁਹਜ ਹੀ ਇਹ ਹੈ ਕਿ ਉਹ ਦੁਨੀਆ 'ਤੇ ਛਾਏ ਹੋਏ ਸਾਮਰਾਜੀ ਤੇ ਸਰਮਾਇਆਦਾਰ ਛੱਪੇ ਤੋਂ ਲੋਕਾਂ ਨੂੰ ਨਵਿਰਤੀ ਦੀ ਜਾਗ੍ਰਤਾ ਦੇਵੇ। ਮਾਰਕੰਡੇ ਦੀਆਂ ਕਵਿਤਾਵਾਂ ਦੀ ਏਸ ਪੋਥੀ ਵਿਚ ਸਾਹਿਤ ਦਾ ਇਹੋ ਕਿਰਦਾਰ ਫੁਟ ਫੁਟ ਪੈਂਦਾ ਹੈ। ਉਸਦੀ ਪਹਿਲੀ 'ਹਲਫੀਆ ਬਿਆਨ' ਨਾਂ ਦੀ ਕਵਿਤਾ ਜ਼ਿੰਦਗੀ ਦੇ ਵਾਰਿਸਾਂ ਵਲ ਕਵੀ ਦੀ ਸਾਂਝ ਦਰਸਾਉਂਦੀ ਹੈ ਤੇ ਉਨ੍ਹਾਂ ਦੇ ਚੰਗੇ ਭਵਿਖ ਲਈ ਲਲਕਾਰਾ ਮਾਰਦੀ ਹੈ।

ਸਾਡੇ ਦੇਸ ਦਾ ਮਨੁਖ ਸਰਮਾਇਆਦਾਰ ਡਿਕਟੇਟਰਸ਼ਿਪ ਤੋਂ ਬਹੁਤ ਹੀ ਦੁਖੀ ਤੇ ਔਖਾ ਹੈ। ਇਸ ਔਖ ਤੋਂ ਮਨੁਖ ਅੰਦਰ ਆ ਰਹੀ ਜਾਗ ਨੂੰ ਕਵੀ ਮਹਿਸੂਸ ਕਰਦਾ ਹੈ ਤੇ ਏਸ ਨਿਜ਼ਾਮ ਤੋਂ ਮੁਕਤ ਹੋਣ ਲਈ ਹੋਕਾ ਦਿੰਦਾ ਹੈ :

"ਆਉ ਯਾਰੋ ਜਾਗੀ ਹੋਈ ਅੱਗ ਦੀ ਕਸਮ ਖਾਈਏ"
ਅੱਗ ਬਣੀਏ ! ਅੱਗ ਖਾਈਏ, ਗਿੱਧਾਂ ਤੋਂ ਜ਼ਿੰਦਗੀ ਬਚਾਈਏ

ਕਵੀ ਰਣ ਮੈਦਾਨ ਨੂੰ ਗਰਮ ਕਰਨ ਲਈ ਲੋੜੀਂਦੇ ਸਮੇਂ ਨੂੰ ਅਜਾਈਂ ਨਹੀਂ ਜਾਣ ਦੇਣਾ ਚਾਹੁੰਦਾ ਤੇ ਪੁਕਾਰਦਾ ਹੈ :

"ਹੁਣ ਤਾਂ ਵਕਤ ਆਇਆ ਹੈ, ਚਲੋ ਲੋਕਾਂ ਨੂੰ ਇਹ ਦੱਸੀਏ
ਅਸੀਂ ਕਿਉਂ ਮੁੜਕੜੀ ਮਾਰੀ, ਆਉਧ ਹੈ ਬੀਤਦੀ ਜਾਂਦੀ।

ਏਥੇ ਹੀ ਬਸ ਨਹੀ, ਉਹ ਲੁਕੇ ਛੁਪੇ ਨਕਸਲੀ ਆਖੇ ਜਾਂਦੇ ਸੰਗਰਾਮੀ ਜ਼ਿੰਦਗੀ ਦੇ

ਵਾਰਿਸਾਂ ਨੂੰ ਖੁਲ੍ਹੇ ਡੁਲ੍ਹੇ ਹੋ ਕੇ ਲੋਕਾਂ ਅੱਗੇ ਆ ਲੱਗਣ ਲਈ ਵੰਗਾਰਦਾ ਵੀ ਨਹੀਂ ਜਕਦਾ।

"ਹੁਣ ਵਕਤ ਨਹੀਂ ਕਿ ਜੰਗਲਾਂ ਵਿਚ ਹੀ ਦੜੇ ਰਹੀਏ।

ਤੇ ਹੁਣ ਇਹ ਠੀਕ ਨਹੀਂ, ਕਿ ਘੁਰਨਿਆਂ ਤੇ ਕੰਦਰਾਂ ਵਿਚ ਹੀ ਵੜੇ ਰਹੀਏ।

ਅੱਗੇ ਮਾਰਕੰਡਾ ਬੁਰਜੁਆ ਰਾਜਗਰਦੀ ਦੇ ਪਾਏ ਪਵਾੜਿਆਂ ਤੋਂ ਆਪਣੇ ਪਾਠਕਾਂ ਤੇ ਸਰੋਤਿਆਂ ਨੂੰ ਖ਼ਬਰਦਾਰ ਕਰਦਾ ਲਿਖਦਾ ਹੈ :

"ਹੇ ਧਰਤੀਏ ! ਹੁਸ਼ਿਆਰ ! ਹੁਸ਼ਿਆਰ !

ਹੁਣ ਕਰਾਂਗੇ ਹਰ ਜਬਰ ਦਾ ਟਾਕਰਾ"

ਕਿਰਤੀ ਜਮਾਤਾਂ ਦੇ ਆਗੂਆਂ ਤੇ ਘੋਲਾਂ ਨੂੰ ਜਬਰ ਜ਼ੁਲਮ ਨਾਲ ਮਿਟਾਉਣ ਦੇ ਹਕੂਮਤੀ ਪਹਿਲੂ ਨੂੰ ਬੜਾ ਨਿਝੱਕ ਤੇ ਨਿਡਰ ਹੋ ਕੇ ਟੁਣਕਾਰਦਾ ਹੈ ਤੇ ਹਾਕਮਾਂ ਵਲੋਂ ਮਚਾਈ ਗਈ ਤੇ ਜਾ ਰਹੀ ਏਸ ਜਨਤਕ ਤਬਾਹੀ ਤੋਂ ਬੇ ਆਸ ਨਹੀਂ ਹੁੰਦਾ ਸਗੋਂ ਕੁਦਰਤੀ ਅਸੂਲਾਂ ਅਨੁਸਾਰ ਏਸ ਵਿਕਾਸ ਵਿਚੋਂ ਨਵੀਂ ਪਨੀਰੀ ਦੇ ਫੁਟ ਪੈਣ ਦਾ ਤੀਬਰ ਆਸਵੰਦ ਹੈ :

"ਯਾਦ ਰਖੋ, ਕੱਟੇ ਜਾ ਸਕਦੇ ਨੇ ਰੁਖ,

ਪਰ ਬੀਜ ਕੋਈ ਨਾਸ ਕਰ ਸਕਿਆ ਨਹੀਂ"

ਮਾਰਕੰਡਾ ਏਸ ਬੁਰਜੁਆ ਰਾਜ ਜੁਗ ਵਲੋਂ ਜਨਤਾ ਵਿਚ ਪਾਏ ਹੋਏ "ਵਿਤਕਰਿਆਂ, ਗੁਰਬਤਾਂ, ਭੁੱਖਾਂ, ਦੁੱਖਾਂ ਤੇ ਵੰਡਾਂ" ਨੂੰ ਦੂਰ ਕਰਕੇ ਨਵੇਂ ਜੁਗ ਵਿਚ ਦਾਖਲ ਹੋਣ ਦਾ ਲੋਕ ਰਾਹ ਵੀ ਦਸਦਾ ਹੈ :

"ਹੋ ਤੂੰ ਵਿਚ ਜਮਾਤ, ਲੋਕ ਜੁਗ ਆ ਜਾਏ"

ਸੋਹਣੀ ਵਾਲੀ ਕਵਿਤਾ ਵੀ ਲੋਕ ਦੁਸ਼ਮਣੀ ਕਮਾਉਣ ਵਾਲੇ ਹੱਥ ਨੂੰ ਵੰਗਾਰ ਹੈ :

"ਪਹਿਲਾਂ ਉਸਦੇ ਸੀਰਮੇ ਪੀ ਜਾਂ, ਜਿਹੜਾ ਯਾਰ ਮਿਲਣ ਤੋਂ ਵਰਜੇ"

ਮਾਰਕੰਡਾ ਸਮਾਜ ਦੀ ਲੋਟੂ ਨਜ਼ਾਮ ਵਲੋਂ ਕੀਤੀ ਜਾ ਰਹੀ ਲੁੱਟ ਖਸੁੱਟ ਵਿਰੁਧ ਨਿਰਾ ਲਿਖੀ ਜਾਣ ਨੂੰ ਹੀ ਨਹੀਂ ਲੋਚਦਾ ਸਗੋਂ ਕਵੀ ਨੂੰ ਕਰਨਹਾਰ ਹੋਣ ਲਈ ਵੀ ਸ਼ਿਸ਼ਕਾਰਦਾ ਹੈ।

"ਤੇ ਮੈਂ ਕਮਰੇ ਵਿਚ ਬੈਠਾ... ਬਸ ਲੋਚਦਾ ਹਾਂ

..... ਤੇ ਕ੍ਰਿਆਸ਼ੀਲ ਨਹੀਂ ਹੁੰਦਾ।"

ਅਖੀਰ ਉਹ ਸਰਮਾਇਆਦਾਰ ਲੋਟੂ ਰਾਜ ਜੁਗ ਦੀ ਗੁਲਾਮੀ, ਜਬਰ ਸਿਤਮ ਤੇ ਲੁੱਟ ਖੋਹ ਤੋਂ ਅਵਾਜ਼ਾਰ ਹੋਏ ਲੋਕਾਂ ਵਿਚ ਉਠੇ ਵਿਦਰੋਹ ਨੂੰ ਵੇਖਦਾ ਹੈ :

"ਜਦ ਸਿਰਾਂ ਤੋਂ ਵਗਦਾ ਪਾਣੀ, ਚੁਕਣ ਨੇਜੇ ਭਾਲੇ ਲੋਕ"

ਕਵੀ ਲੋਕ ਜੁਗ ਲਿਆਉਣ ਲਈ ਮਚਣ ਵਾਲੇ ਸੰਗਰਾਮ ਦੀ ਆਵਸ਼ਕਤਾ ਤੋਂ ਵੀ ਪਾਠਕਾਂ ਨੂੰ ਚੇਤੰਨ ਕਰਦਾ ਹੈ ਅਤੇ ਏਸ ਮੱਚਣ ਵਾਲੇ ਸੰਗਰਾਮ ਦੀ ਕਾਮਯਾਬੀ ਲਈ ਬਹੁਤ ਹੀ ਆਸਵੰਦ ਹੈ :

"ਸਭ ਦੁੱਖ ਮਿਟਾ ਕੇ ਤੇ, ਖੁਸ਼ਹਾਲੀ ਲਿਆਕੇ ਤੇ

ਇਕ ਚੰਨ ਚੜ੍ਹਾ ਦੇਣਾ, ਸਭ ਨ੍ਹੇਰ ਮਿਟਾ ਦੇਣਾ

ਆਵੇਗਾ, ਆਵੇਗਾ, ਸਮਾਂ ਉਹ ਆਵੇਗਾ
ਜਦ ਹਰ ਕਿਸਾਨ ਮੇਰਾ, ਜਦ ਹਰ ਜਵਾਨ ਮੇਰਾ
ਖੁਸ਼ੀਆਂ ਨਾਲ ਝੂਮੇਗਾ ਤੇ ਢੋਲੇ ਗਾਵੇਗਾ"

ਮਾਰਕੰਡਾ ਆਪਣੇ ਲਿਖਣ ਤੋਂ ਪਹਿਲਾਂ ਦੇਸ ਦੀ ਹਾਕਮ ਜਮਾਤਾਂ ਵਲੋਂ ਕੀਤੀ ਜਾ ਰਹੀ ਦੁਰਦਸ਼ਾ, ਕਮਾਏ ਜਾ ਰਹੇ ਜ਼ੁਲਮਾਂ ਜਬਰਾਂ ਤੇ ਕੀਤੇ ਜਾ ਰਹੇ ਖੇਖਣਾਂ ਦੀ ਕਲੀ ਖੋਲ੍ਹਦਾ ਹੋਇਆ ਪੁਰਾਣੇ ਜ਼ਿਮੀਦਾਰਾਂ ਦੇ ਬੁਰਜੁਆ ਬਣ ਕੇ ਕਣਕਾਂ ਤੇ ਕਪਾਹਾਂ ਦੇ ਭਾਆਂ 'ਤੇ ਮੋਰਚੇ ਲਾਉਣ ਦੇ ਦਮਗਜ਼ਿਆਂ ਨੂੰ ਵੀ ਅਣਡਿਠ ਨਹੀਂ ਕਰਦਾ ।

ਗੱਲ ਕੀ, ਇਹ ਸਾਰੀ ਕਵਿਤਾਵਲੀ ਦੇਸ ਦੀ ਬੁਰਜੁਆ ਡਿਕਟੇਟਰਸ਼ਿਪ ਵਲੋਂ ਕਿਰਤੀ ਲੋਕਾਂ ਦੀ ਕੀਤੀ ਜਾ ਰਹੀ ਸਰਮਾਇਆਦਾਰਾਨਾ ਲੁਟ ਖਸੁਟ ਤੇ ਮਾਰ ਕੁਟਾਈ ਵਿਰੁਧ ਵਿਦ੍ਰੋਹ ਦੀ ਲਲਕਾਰ ਹੈ ਤੇ ਲੁੱਟੀ ਜਾ ਰਹੀ ਜਨਤਾ ਨੂੰ ਅਗਲੇ ਨਰੋਏ ਤੇ ਖੁਸ਼ਹਾਲ ਜੁਗ ਦੀ ਆਸ ਬਨ੍ਹਾਉਂਦੀ ਹੈ ।

ਏਸ ਵਿਚ ਕਈ ਸਿਧਾਂਤਕ ਕਚਿਆਈਆਂ ਵੀ ਹਨ, ਜੋ ਕਵੀ ਨਾਲ ਹੀ ਸਾਂਝੀਆਂ ਕੀਤੀਆਂ ਜਾ ਸਕਣਗੀਆਂ ।

ਇਹ ਕਵਿਤਾਵਲੀ ਲੋਕ ਸਾਹਿਤ ਹੋਣ ਦਾ ਮਾਣ ਰਖਦੀ ਹੈ । "ਬੁਧੀਜੀਵੀ" ਹੋਣ ਦੇ ਘਮੰਡ ਵਿਚ ਬੁਝਾਰਤਾਂ ਪਾ ਪਾ ਲਿਖੀ ਜਾ ਰਹੀ ਅਕਵਿਤਾ ਨਹੀਂ, ਸਗੋਂ ਸਾਫ, ਸਿਧਰੀ ਤੇ ਸਰਲ ਭਾਸ਼ਾ ਵਿਚ ਲੋਕਾਂ ਦੇ ਮਨਾਂ 'ਤੇ ਜਜ਼ਬਿਆਂ ਨੂੰ ਟੁੰਬਣ ਵਾਲੀ ਕਿਰਤ ਹੈ। ਇਹ ਪਾਠਕਾਂ ਨੂੰ ਹਲੂਣਦੀ ਤੇ ਸਰੋਤਿਆਂ ਨੂੰ ਜਗਾ ਕੇ ਸੰਘਰਸ਼ ਦਾ ਰਾਹ ਦੱਸਦੀ ਹੈ। ਇਹ ਅੱਜ ਮੂੰਹੋਂ ਮੂੰਹ ਬਦਲੀ ਲੜ ਰਹੇ ਕਿਰਤੀ ਲੋਕਾ ਦੇ ਜਜ਼ਬਿਆਂ, ਅਹਿਸਾਸ਼ਾਂ ਤੇ ਉਮੰਗਾਂ ਦੇ ਜੋਸ਼ ਨੂੰ ਇਨਕਲਾਬੀ ਇੱਛਾ ਵਿਚ ਪ੍ਰਗਟ ਹੋਣ ਦਾ ਝਲਕਾਰਾ ਦਿੰਦੀ ਹੈ ।

[ਗੁਰਚਰਨ ਸਿੰਘ ਸਹਿੰਸਰਾ]

ਮੁੜ੍ਹਕੇ ਦੀ ਮਹਿਕ [ਸੁਰਜੀਤ ਖੁਰਸ਼ੀਦੀ]

ਕਈ ਵਰ੍ਹੇ ਪਹਿਲਾਂ ਪ੍ਰਯੋਗਵਾਦੀ ਦੌਰ ਦੇ ਆਗਮਨ ਦਾ ਐਲਾਨ ਕਰਨ ਵਾਲੇ ਆਲੋਚਕਾਂ ਵਲੋਂ ਇਹ ਸਥਾਪਿਤ ਕਰਨ ਦਾ ਯਤਨ ਕੀਤਾ ਗਿਆ ਸੀ ਕਿ ਹੁਣ ਪ੍ਰਗਤਿਵਾਦੀ ਰੁਮਾਂਸਵਾਦੀ ਦੌਰ ਦਾ ਖ਼ਾਤਮਾ ਇਤਿਹਾਸਕ ਤੌਰ 'ਤੇ ਹੋ ਚੁੱਕਾ ਹੈ । ਪਰ ਇਨ੍ਹਾਂ ਵਿਦਵਾਨਾਂ ਦੇ ਸਾਰੇ "ਸਿਧਾਂਤਕ" ਰਾਮ–ਰੌਲੇ ਦੇ ਬਾਵਜੂਦ ਇਹ ਸਾਹਿਤਕ ਧਾਰਾ ਇਕ ਜਾਂ ਦੂਜੇ ਰੂਪ ਵਿਚ ਬਰਕਰਾਰ ਤੁਰੀ ਆ ਰਹੀ ਹੈ ਕਿਉਂਕਿ ਰੁਮਾਂਸ ਤੇ ਪ੍ਰਗਤੀ ਜ਼ਿੰਦਗੀ ਵਿਚ ਕਦੇ ਵੀ ਖਾਰਜ ਨਹੀਂ ਹੋ ਸਕਣਗੇ । ਨਵੀਂ ਚੇਤੰਨਤਾ ਇਨ੍ਹਾਂ ਨੂੰ ਨਕਾਰਨ ਦੀ ਥਾਂ ਨਵੇਂ ਵਿਸਤਾਰ ਤੇ ਨਵੀਂ ਸ਼ਿਲਪਕਾਰੀ ਪ੍ਰਦਾਨ ਕਰਦੀ ਰਹੇਗੀ । ਪ੍ਰਯੋਗਵਾਦੀ ਤੇ ਪਿਛੋਂ ਪ੍ਰਯੋਗਸ਼ੀਲ ਲਹਿਰ ਦੇ ਖਾਤਮੇ ਨੇ ਇਸ ਗੱਲ ਦੀ ਪੁਸ਼ਟੀ ਕਰ ਦਿਤੀ ਹੈ ਕਿ ਸਾਹਿਤ ਤੇ ਕਲਾ ਦਾ ਆਧਾਰ ਜੀਵਨ ਦੇ ਠੋਸ ਵਰਤਾਰੇ ਹੁੰਦੇ ਹਨ, ਕੁਝ ਕੁ ਅਮੂਰਤ ਸੰਕਲਪ ਨਹੀਂ । ਰੁਮਾਂਸਵਾਦੀ-ਪ੍ਰਗਤਿਵਾਦੀ ਧਾਰੀ ਇਤਿਹਾਸਕ ਗਤੀ ਦੀ ਸੂਚਕ ਹੈ ਜਦੋਂ ਕਿ ਕਥਿਤ ਪ੍ਰਯੋਗਵਾਦੀ ਲਹਿਰ ਪ੍ਰਗਟ ਜਾਂ ਅਪ੍ਰਗਟ ਤੌਰ 'ਤੇ ਅਣਇਤਿਹਾਸਕ ਵਤੀਰੇ ਦੀ ਧਾਰਨੀ ਹੁੰਦੀ ਹੈ ।

ਪ੍ਰਗਤਿਵਾਦੀ ਧਾਰਾ ਦੇ ਅੰਤਰਗਤ ਸੱਜਰੀਆਂ ਸਾਹਿਤਕ ਪ੍ਰਾਪਤੀਆਂ ਵਿਚ ਕਈ ਨਵੇਂ

ਲੇਖਕਾਂ ਤੇ ਪੁਸਤਕਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ ਪਰ ਮੈਂ ਏਥੇ ਸਿਰਫ਼ ਸੁਰਜੀਤ ਖੁਰਸ਼ੀਦੀ ਦੇ ਪਲੇਠੇ ਕਾਵਿ ਸੰਗ੍ਰਹਿ 'ਮੁੜ੍ਹਕੇ ਦੀ ਮਹਿਕ' ਬਾਰੇ ਸੰਖੇਪ ਚਰਚਾ ਕਰਾਂਗਾ।

ਸੁਰਜੀਤ ਖੁਰਸ਼ੀਦੀ ਲਗਭਗ ਦੋ ਦਹਾਕਿਆਂ ਤੋਂ ਕਵਿਤਾਵਾਂ ਲਿਖ ਰਿਹਾ ਹੈ ਅਤੇ ਇਸ ਦੌਰਾਨ ਉਸਦੀ ਕਾਵਿ-ਚੇਤਨਾ ਨੇ ਲਗਾਤਾਰ ਵਿਕਾਸ ਕੀਤਾ ਹੈ। ਉਸਦਾ ਕਾਵਿ-ਲੋਕ ਨਿੱਜੀ ਵਿਸ਼ਾਦ ਤੋਂ ਲੈ ਕੇ ਸਰਬ ਸਾਂਝੀ ਖੁਸ਼ੀ ਦੀ ਪ੍ਰਾਪਤੀ ਤਕ ਫੈਲਿਆ ਹੋਇਆ ਹੈ।

ਸੁਹਣੀ ਡੁਬ ਗਈ ਮੰਨਿਆ
ਪਰ ਕੋਈ ਆਸਰਾ ਤਾਂ ਸੀ
ਅਸਾਂ ਨੂੰ ਇਸ਼ਕ ਦੀ ਝਨਾਂ ਦੇ ਵਿਚ
ਕੱਚਾ ਵੀ ਨਾਂਹ ਮਿਲਿਆ।

ਰਾਹਬਰੀ ਹੁਣ ਅਵਾਮ ਤਕ ਆ ਪਹੁੰਚੀ।
ਗੱਲ ਕੁਝ ਕੁਝ ਅੰਜਾਮ ਤਕ ਆ ਪਹੁੰਚੀ।
ਸਭ ਰੋਕਾਂ ਟੋਕਾਂ ਕੰਧਾਂ ਬੇਅਰਥ,
ਰਾਖਵੀਂ ਮੈਅ ਹਰ ਜਾਮ ਤਕ ਆ ਪਹੁੰਚੀ।

ਨਵੀਂ ਚੇਤਨਾ ਦੇ ਸੰਦਰਭ ਵਿਚ ਪ੍ਰਗਤਿਵਾਦੀ ਸਾਹਿਤਕ ਰਚਨਾ-ਵਿਧੀ ਦਾ ਸਰੂਪ ਕੀ ਹੈ? ਮੇਰੀ ਜਾਚੇ ਇਹ ਮਨੁਖੀ ਹੋਂਦ ਦੀਆਂ ਵਿਅਕਤੀਗਤ ਤੇ ਸਰਬ ਸਾਂਝੀਆਂ ਸਮ-ਸਿਆਵਾਂ ਨੂੰ ਨਵੀਂ ਬਿੰਬਾਵਲੀ ਤੇ ਨਵੇਂ ਮੁਹਾਵਰੇ ਵਿਚ ਵਿਅਕਤ ਕਰਨਾ ਹੈ। ਖੁਰਸ਼ੀਦੀ ਦੇ ਕਾਵਿ-ਅਨੁਭਵ ਵਿਚ ਇਨ੍ਹਾਂ ਦੋਹਾਂ ਨੂੰ ਸੰਤੁਲਿਤ ਰੂਪ ਵਿਚ ਚਿਤਵਣ ਤੇ ਪ੍ਰਗਟਾਉਣ ਦੀ ਸਮਰੱਥਾ ਹੈ ਜਿਸਨੂੰ ਉਸ ਦੀਆਂ ਹੇਠ ਲਿਖੀਆਂ ਸਤਰਾਂ ਵਿਚ ਪ੍ਰਤੱਖ ਦੇਖਿਆ ਜਾ ਸਕਦਾ ਹੈ :

ਹੋਂਦ ਤੇ ਅਣਹੋਂਦ ਵਿਚ ਹੈ ਸੂਝ ਭਟਕਦੀ,
ਹੋਂਦ ਦਾ ਸੈਲਾਬ ਹੈ ਦਿਨ ਰਾਤ ਦੀ ਨਦੀ।

ਬਸ ਇਕ ਘੋਰ ਉਦਾਸੀ ਕੈਦੀਆਂ ਵਾਲੀ,
ਹਰ ਦਮ ਮੇਰੇ ਅੰਗ ਸੰਗ ਰਹਿੰਦੀ।

ਪੂਰਨ ਹਾਂ ਮੈਂ ਡਿਗਿਆ ਹਾਲਾਤ ਦੇ ਖੂਹ ਵਿਚ,
ਲੂਣਾ ਮਿਰੇ ਗੋਰਖ ਨੂੰ ਮਹਿਲੀਂ ਲਈ ਫਿਰੇ।

ਬੰਗਲਾ ਦੇਸ਼ ਕਿਸੇ ਥਾਂ ਦਾ ਨਾਂ ਨਹੀਂ,
ਨਾ ਕਿਸੇ ਮੁਲਕ ਕਿਸੇ ਕੌਮ ਲਈ ਹੈ ਰਾਖਵਾਂ
ਇਹ ਤਾਂ ਹੈ ਸੰਘਰਸ਼ਮਈ ਇਕ ਪ੍ਰਸਥਿਤੀ ਦਾ ਨਾਂ।

ਇਕ ਚੁੱਪ ਦੀ ਤਲਵਾਰ ਹੈ ਸੀਨੇ 'ਚ ਖੁਭ ਗਈ,
ਪੁਰਸ਼ੋਰ ਵਗ ਰਹੀ ਹੈ ਹਾਲਾਤ ਦੀ ਨਦੀ।

ਪ੍ਰਗਤਿਵਾਦੀ ਧਾਰਾ ਦੇ ਪਹਿਲੇ ਕਵੀਆਂ ਵਾਂਗ ਖੁਰਸ਼ੀਦੀ ਦੀਆਂ ਬਹੁਤੀਆਂ

ਕਵਿਤਾਵਾਂ ਕਾਣੀ ਵੰਡ, ਸਮਾਜਕ ਜਬਰ, ਲੁੱਟ ਖਸੁੱਟ, ਭ੍ਰਿਸ਼ਟਾਚਾਰ ਆਦਿ ਵਿਰੁਧ ਸਿੱਧੇ ਜਾਂ ਅਸਿੱਧੇ ਰੂਪ ਵਿਚ ਰੋਹ ਦਾ ਪ੍ਰਗਟਾਵਾ ਹਨ । ਇਨ੍ਹਾਂ ਕਵਿਤਾਵਾਂ ਵਿਚ ਉਹ ਰਿਵਾਇਤੀ ਢੰਗ ਨਾਲ ਗੱਲ ਕਰਦਾ ਹੈ :

ਹਠੀਲੇ ਕਾਫ਼ਲੇ ਚਾਕਾਂ ਦੇ ਚੱਲੇ ਨੇ ਸਿਆਲਾਂ ਨੂੰ,
ਜੇ ਹੋ ਸਕਦੈ ਤਾਂ ਭਟਕਾਉ ਅਜੇ ਕੁਝ ਰਾਤ ਬਾਕੀ ਹੈ ।

ਕੀ ਹੈ ਤੇਰਾ ਦਬਦਬਾ ਇਹ ਜ਼ੁਲਮ ਜ਼ੋਰ ਕੀ,
ਪੱਤਝੜਾਂ ਦੇ ਦੇਖਦੇ ਟੂਸੇ ਪੁੰਗਰ ਗਏ ।

ਪਰਬਤਾਂ ਦੀ ਖ਼ਾਮੋਸ਼ੀ ਹੈ ਲਾਵਿਆਂ ਨੂੰ ਪਾਲਦੀ,
ਸਾਗਰਾਂ ਦੀ ਚੁੱਪ ਪਾਲੇ ਇਕ ਤੋਂ ਇਕ ਤੇਜ਼ ਰੌਅ ।

ਜਜ਼ਬਾਤ ਤੇ ਵਿਚਾਰ ਦੀ ਈਮਾਨਦਾਰੀ ਦੇ ਨਾਲ ਨਾਲ ਪੇਸ਼ਕਾਰੀ ਦਾ ਸੱਜਰਾਪਣ ਵੀ ਅਤੀ ਜ਼ਰੂਰੀ ਹੈ । ਖ਼ੁਰਸ਼ੀਦੀ ਦੀ ਕਵਿਤਾ ਵਿਚ ਇਹ ਕਈ ਥਾਂ ਦਿਸਦਾ ਵੀ ਹੈ ਪਰ ਕਵੀਆਂ ਦੀ ਮੂਹਰਲੀ ਕਤਾਰ ਵਿਚ ਆਉਣ ਲਈ ਤੇ ਨਵੀਂ ਬਿੰਬਾਵਲੀ ਦੀ ਤਲਾਸ਼ ਵਿਚ ਉਸਨੂੰ ਹੋਰ ਅੱਗੇ ਵਧਣਾ ਪਵੇਗਾ । ਪੁਰਾਣੀਆਂ ਪ੍ਰਗਟਾਉ-ਵਿਧੀਆਂ ਨੂੰ ਤਿਆਗ ਕੇ ਆਪਣਾ ਵਿਲੱਖਣ ਕਾਵਿ-ਚਿਹਨ ਰੇਖਾਂਕਿਤ ਕਰਨਾ ਪਵੇਗਾ ਤਾਂ ਹੀ ਉਹ ਆਪਣੀ ਨਿਵੇਕਲੀ ਥਾਂ ਬਣਾ ਸਕੇਗਾ ਜੋ ਕਿਸੇ ਉਤਮ ਕਵੀ ਦੀ ਪ੍ਰਾਪਤੀ ਹੁੰਦੀ ਹੈ । ਕੁਲ ਮਿਲਾ ਕੇ ਖ਼ੁਰਸ਼ੀਦੀ ਦੀ ਇਹ ਕਾਵਿ-ਪੁਸਤਕ ਅਜੋਕੇ ਪ੍ਰਗਤਿਵਾਦੀ ਸਾਹਿਤ ਦੀ ਮਹੱਤਵਪੂਰਨ ਕਿਰਤ ਕਹੀ ਜਾ ਸਕਦੀ ਹੈ ।

[ਹਰਭਜਨ ਹਲਵਾਰਵੀ]



## ਪ੍ਰਾਪਤ ਪੁਸਤਕਾਂ

1. ਤਲਖ ਤੁਰਸ਼ ਸ਼ੀਰੀਂ [ਆਲੋਚਨਾ] ਪ੍ਰੀਤਮ ਸਿੰਘ
2. ਸੇਧਾਂ [ਆਲੋਚਨਾ] ਨਜਮ ਹੁਸੈਨ ਸੱਯਦ, ਸੰਪਾਦਕ : ਪੁਰਦਮਨ ਸਿੰਘ ਬੇਦੀ
3. ਬਰਨਾਲਾ ਦੀ ਪੰਜਾਬੀ ਸਾਹਿਤ ਨੂੰ ਦੇਣ [ਆਲੋਚਨਾ] ਸੰਪਾਦਕ : ਜਾਗੀਰ ਸਿੰਘ ਜਗਤਾਰ
4. ਸੀਸ ਭੇਟ [ਕਹਾਣੀ ਸੰਗ੍ਰਹਿ] ਜਸਵੰਤ ਸਿੰਘ ਵਿਰਦੀ
5. ਨਜ਼ਾਮ ਸੱਕਾ [ਨਾਟਕ] ਹਰਸਰਨ ਸਿੰਘ
6. ਤਰਦੇ ਜਾਵਣ ਪੈਰ [ਕਾਵਿ ਸੰਗ੍ਰਹਿ] ਮੁਸ਼ਤਾਕ ਸਿੰਘ
7. ਧਾਰ ਤੇ ਤੁਰਦੇ ਪੈਰ [ਕਾਵਿ ਸੰਗ੍ਰਹਿ] ਮੁਸ਼ਤਾਕ ਸਿੰਘ
8. ਆਵਾਜ਼ਾਂ ਦ ਰੰਗ [ਕਾਵਿ ਸੰਗ੍ਰਹਿ] ਅਜਾਇਬ ਚਿਤ੍ਰਕਾਰ
9. ਪੂਰਬ ਦੀਆਂ ਕਿਰਨਾਂ [ਕਾਵਿ ਸੰਗ੍ਰਹਿ] ਸੰਪਾਦਕ : ਬਲਦੇਵ ਸਿੰਘ
10. ਦਰਦ ਕਹਾਣੀ ਰਾਤਾਂ ਦੀ [ਕਾਵਿ ਸੰਗ੍ਰਹਿ] ਸੁਰਜੀਤ ਰਾਮਪੁਰੀ
11. ਇਕ ਸੂਰਜ ਮੇਰਾ ਵੀ [ਕਾਵਿ ਸੰਗ੍ਰਹਿ] ਰਣਧੀਰ ਸਿੰਘ ਚੰਦ
12. ਰੰਗਾਂ ਦੀ ਤਪਸ਼ [ਕਾਵਿ ਸੰਗ੍ਰਹਿ] ਅਜੀਤ ਸਿੰਘ ਚੰਦਨ

13. ਡਾਕ ਬੰਗਲਾ ਚੁੱਪ ਹੈ [ਕਾਵਿ ਸੰਗ੍ਰਹਿ] ਜਨਮੀਤ
14. ਉਭਾਰ ਨਿਖਾਰ [ਕਾਵਿ ਸੰਗ੍ਰਹਿ] ਪ੍ਰਕਾਸ਼ ਸਿੰਘ ਆਜ਼ਾਦ
15. ਗੁਲਾਬ ਫਾਨੂਸ ਤੇ ਬਰਫ਼ [ਕਾਵਿ ਸੰਗ੍ਰਹਿ] ਸ਼ੇਰ ਸਿੰਘ ਕੰਵਲ
16. ਆਪਣੇ ਰੁੱਖ ਜਿਹੀ ਛਾਂ [ਕਾਵਿ ਸੰਗ੍ਰਹਿ] ਵਰਿਆਮ ਅਸਰ
17. ਦਿਸਹੱਦੇ ਤੋਂ ਪਾਰ [ਕਾਵਿ ਸੰਗ੍ਰਹਿ] ਸੋਹਣ ਢੰਡ
18. ਕਾਵਿ ਸੰਗਮ [ਕਾਵਿ ਸੰਗ੍ਰਹਿ] ਸਾਹਿਤ ਸਭਾ ਗੁਰਦਾਸ ਪੁਰ
19. ਅੰਮ੍ਰਿਤਾ ਦੇ ਨਾਂ ਖ਼ਤ [ਨਿਬੰਧ] ਜਗਜੀਤ ਸਿੰਘ ਗਰੇਵਾਲ
20. ਅੱਧਾ ਆਦਮੀ [ਨਾਵਲਿਟ] ਰਾਮ ਸਰੂਪ ਅਣਖੀ
21. ਸੁਲਗਦੀ ਰਾਤ [ਨਾਵਲ] ਰਾਮ ਸਰੂਪ ਅਣਖੀ
22. ਡੁਬਦੇ ਸੂਰਜ ਨੂੰ ਸਲਾਮ [ਨਾਵਲ] ਸੁਰਜੀਤ ਸਿੰਘ ਸੇਠੀ
23. ਅੱਖੋਂ ਉਹਲੇ [ਨਾਵਲ] ਕਰਨੈਲ ਸੰਤੋਖਪੁਰੀ
24. ਰਿਸ਼ਤਿਆਂ ਦੇ ਰੰਗ [ਨਾਵਲ] ਇੰਦਰ ਸਿੰਘ ਖਾਮੋਸ਼
25. ਲੂਣ ਦੀ ਡਲੀ [ਕਹਾਣੀ ਸੰਗ੍ਰਹਿ] ਇਕਬਾਲ ਦੀਪ
26. ਪੌਦਿਆਂ ਵਾਂਗ ਉੱਗੇ ਜਿਸਮ [ਕਹਾਣੀ ਸੰਗ੍ਰਹਿ] ਜਸਬੀਰ ਭੁੱਲਰ
27. ਗਿੱਲੀਆਂ ਛਿਟੀਆਂ ਦੀ ਅੱਗ [ਕਹਾਣੀ ਸੰਗ੍ਰਹਿ] ਬਲਦੇਵ ਸਿੰਘ
28. ਦੂਸਰਾ ਹਾਦਸਾ [ਕਹਾਣੀ ਸੰਗ੍ਰਹਿ] ਸ਼ਰਨ ਮੱਕੜ
29. ਅੰਨ੍ਹੇ ਘੋੜਿਆਂ ਦੀ ਦੌੜ [ਕਹਾਣੀ ਸੰਗ੍ਰਹਿ] ਦੇਵਿੰਦਰ ਦੀਦਾਰ
30. ਜ਼ਿੰਦਗੀ ਦੇ ਇਸ਼ਤਿਹਾਰ [ਕਹਾਣੀ ਸੰਗ੍ਰਹਿ] ਨਿੰਦਰ ਗਿੱਲ
31. ਨੀਲਾ ਅੰਬਰ ਸਾਵੇ ਪਰਬਤ [ਕਹਾਣੀ ਸੰਗ੍ਰਹਿ] ਸੁਰਜੀਤ ਸਿੰਘ ਮਾਨਕ
32. ਅੱਜ ਦੇ ਮਸੀਹੇ [ਕਹਾਣੀ ਸੰਗ੍ਰਹਿ] ਸ. ਤਰਸੇਮ



ਮੁਦ੍ਰਕ, ਪ੍ਰਕਾਸ਼ਕ ਤੇ ਮਾਲਕ ਸ੍ਰੀ ਸੁਰਿੰਦਰਮੋਹਨ ਸਿੰਘ ਨੇ ਰੰਗਸ਼ਾਲਾ ਪ੍ਰਿੰਟਰਜ਼ 2017, ਸੈਕਟਰ 15–ਸੀ, ਚੰਡੀਗੜ੍ਹ ਤੋਂ ਛਪਵਾ ਕੇ 225-ਬੀ ਮਖ਼ਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਪ੍ਰਕਾਸ਼ਨ ਮਿਤੀ : ਅਕਤੂਬਰ 10, 1978

ਪਿਆਰੇ ਰਘੁਬੀਰ ਸਿੰਘ !

ਤੂੰ ਅਕਸਰ ਆਖਿਆ ਕਰਦਾ ਹੈਂ ਕਿ ਕਵਿਤਾ 'ਤੈਨੂੰ ਘੱਟ ਸਮਝ ਆਉਂਦੀ ਹੈ' ਤੇ ਤੇਰੇ 'ਸਮਝ ਆਉਣ' ਤੋਂ ਮੈਂ ਇਹ ਅਰਥ ਕੱਢ ਲਿਆ ਕਰਦਾ ਹਾਂ ਕਿ ਤੈਨੂੰ ਘੱਟ 'ਪਸੰਦ' ਆਉਂਦੀ ਹੈ ਪਰ ਏਸ ਵਾਰ ਤੇਰੇ ਸਥਾਈ ਰਿਵਿਊਕਾਰ ਬਲਜੀਤ ਬਾਸੀ ਦਾ ਮੇਰੀ ਕਿਤਾਬ ਬਾਰੇ ਕੀਤਾ ਰਿਵਿਊ ਪੜ੍ਹ ਕੇ ਹੋਰ ਵੀ 'ਤਸੱਲੀ' ਹੋਈ ਹੈ ਕਿ ਘੱਟੋ ਘੱਟ ਤੇਰੇ ਸਹਿਯੋਗੀਆਂ ਵਿਚੋਂ ਇਕ ਤਾਂ ਅਜਿਹਾ ਹੈ ਜਿਸ ਨੂੰ ਸੱਚਮੁਚ ਕਵਿਤਾ "ਸਮਝ" ਨਹੀਂ ਆਉਂਦੀ ਤੇ ਆਲੋਚਨਾ ਤਾਂ ਉੱਕਾ ਹੀ ਨਹੀਂ...

'ਕਿੱਤਾ' ਸਾਡੇ ਵਿਹਾਰ 'ਤੇ ਕਾਫ਼ੀ ਅਸਰ ਪਾਉਂਦਾ ਹੈ। 'ਕਿੱਤੇ' ਨਾਲ ਸੰਬੰਧਿਤ ਸ਼ਬਦਾਵਲੀ ਮੱਲੋਮੱਲੀ ਸਾਡੀ ਬੋਲਚਾਲ/ਲਿਖਤ ਦੀ ਭਾਸ਼ਾ ਦਾ ਅੰਗ ਬਣ ਜਾਂਦੀ ਹੈ ਤੇ ਕਈ ਵਾਰ ਤਾਂ ਸਾਡੀ ਸ਼ਕਲ ਵੀ 'ਕਿੱਤੇ' ਵਰਗੀ ਹੋ ਜਾਂਦੀ ਹੈ! ਦਰਜ਼ੀ, ਤਰਖਾਣ, ਜੱਟ, ਏਥੋਂ ਤੱਕ ਕਿ ਪਿੰਡ ਵੀ ਰੂੜੀਆਂ ਤੋਂ ਪਛਾਣੇ ਜਾਂਦੇ ਹਨ। ਇਸ ਦਾ ਇੱਕ ਉਲਟਾ ਅਸਰ ਵੀ ਹੁੰਦਾ ਹੈ। ਕਈ ਵਾਰ ਜਦੋਂ ਕਿੱਤੇ ਦੀ ਸ਼ਬਦਾਵਲੀ ਨੂੰ ਦੂਸਰੇ ਕਿਸੇ ਪ੍ਰਸੰਗ ਵਿਚ ਅਚੇਤ ਜਾਂ ਜਾਣ ਬੁੱਝ ਕੇ ਵਰਤਦੇ ਹਾਂ ਤਾਂ ਮੁਸੀਬਤ ਖੜ੍ਹੀ ਹੋ ਜਾਂਦੀ ਹੈ... ਉਦਾਹਰਣਾਂ ਦੀ ਲੋੜ ਨਹੀਂ...

ਮੈਂ ਇਹ ਖਤ ਕਿਸੇ ਪ੍ਰਤੀਕਰਮ ਵਜੋਂ, ਖਾਸ ਕਰਕੇ ਨਿੰਦਿਆ/ਤਾਰੀਫ਼ ਕਰਕੇ ਨਹੀਂ ਲਿਖ ਰਿਹਾ। ਮੈਂ ਆਲੋਚਨਾ ਨੂੰ ਇਹਨਾਂ ਅਰਥਾਂ ਵਿਚ ਕਦੇ ਲਿਆ ਹੀ ਨਹੀਂ, ਕੇਵਲ ਤੇ ਕੇਵਲ ਮੁੱਲਅੰਕਣ ਦੇਅਰਥਾਂ ਵਿਚ ਲਿਆ ਹੈ। ਇਸੇ ਕਰਕੇ ਗੱਲ ਕਰਨ ਲੱਗਿਆਂ ਮੈਂ ਆਪਣੀਆਂ ਕਵਿਤਾਵਾਂ ਦੇ ਜ਼ਿਕਰ ਤੋਂ ਵੱਧ ਤੋਂ ਵੱਧ ਲਾਂਭੇ ਰਹਾਂਗਾ। ਕੇਵਲ ਬਾਸੀ ਦੇ ਮੁੱਲਅੰਕਣ ਦੀਆਂ ਫਾਰਮੂਲੇਸ਼ਨਾਂ ਜੋ ਉਸ ਡਿਕਸ਼ਨਰੀ ਬਣਾਉਂਦਿਆਂ ਬਣਾਉਂਦਿਆਂ ਮੁੱਲਅੰਕਣ ਦੇ ਪਿੰਜਰ 'ਤੇ ਠੋਸ ਦਿੱਤੀਆਂ ਹਨ, ਬਾਰੇ ਹੀ ਗੱਲ ਕਰਾਂਗਾ। ਤੇ ਨਾਲ ਹੀ ਤੇਰੇ ਸੰਪਾਦਨ 'ਤੇ ਵੀ 'ਸ਼ੱਕ' ਕਰਾਂਗਾ ਕਿਉਂ ਜੁ ਮੈਂ ਇਹ ਸਮਝਦਾ ਹਾਂ ਕਿ ਤੂੰ ਉਹੋ ਜਿਹਾ ਸੰਪਾਦਕ ਨਹੀਂ ਜੋ ਸ਼ੁਰੂ ਵਿਚ ਇਹ ਲਿਖ ਕੇ ਖਹਿੜਾ ਛੁਡਾ ਲਵੇਂ—" ਲੇਖਕਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।" ਜੇ ਤੂੰ ਹੈਂ ਤੇ ਮੈਂ ਸਮਝਣ ਵਿਚ ਗਲਤੀ ਕਰ ਰਿਹਾ ਹਾਂ ਤਾਂ ਮੇਰਾ ਇਹ ਖ਼ਤ ਤੈਨੂੰ ਹੀ ਸੰਬੋਧਿਤ ਹੈ।

ਬਾਸੀ (ਜਾਂ ਤੂੰ) ਲਿਖਦਾ ਹੈ...

ਜੋਗਾ ਸਿੰਘ ਦੀ ਕਵਿਤਾ ਵਿਚ ਉਹ ਗਾਲਪਨਿਕ ਵਿਧੀ ਹੈ ਜੋ ਮਾਲਵੇ ਦੇ ਸਮੁੱਚੇ ਸਾਹਿਤ ਦੀ ਪ੍ਰਥਾ ਹੀ ਬਣ ਗਈ ਹੈ। ਜੋਗਾ ਸਿੰਘ ਇਸ ਵਿਧੀ ਨੂੰ ਕਵਿਤਾ ਵਿਚ ਅਪਣਾ ਰਿਹਾ ਹੈ।

ਪਹਿਲੇ ਹੀ ਫਿਕਰੇ ਵਿਚ ਲਿਖਿਆ ਹੈ ਜੋਗਾ ਸਿੰਘ ਦੀ ਕਵਿਤਾ ਵਿਚ ਕਥਿਤ ਵਿਧੀ 'ਹੈ' ਤੇ ਦੂਜੇ ਵਿਚ 'ਅਪਣਾ ਰਿਹਾ ਹੈ'—ਖ਼ੈਰ, ਕੋਈ ਗੱਲ ਨਹੀਂ native ਜ਼ਬਾਨ ਹੈ

ਜਿਵੇਂ ਮਰਜ਼ੀ ਵਰਤੀ ਜਾਈਏ ! ਇਹ 'ਗਾਲਪਨਿਕ ਵਿਧੀ' ਕੀ ਹੈ ? ਗਾਲਪਨਿਕ ਕੀ 'fictional' ਦਾ ਪੰਜਾਬੀ ਤਰਜਮਾ ਹੈ ਜਾਂ ਪੰਜਾਬੀ ਆਲੋਚਨਾ ਦੀ ਭਾਸ਼ਾ ਨੂੰ ਬਾਸੀ ਵੱਲੋਂ ਦਿੱਤੀ ਗਈ ਕੋਈ ਨਵੀਂ ਅਰਥਪੂਰਨ ਟਰਮ ? ਜੇ ਇਹ 'fictional ਦਾ ਹੀ ਪੰਜਾਬੀ ਤਰਜਮਾ ਹੈ ਤਾਂ ਕੀ ਬਾਸੀ ਨੂੰ fiction ਤੇ fictional ਦੇ ਮਾਅਨੇ ਆਉਂਦੇ ਹਨ ਜੇ ਆਉਂਦੇ ਹਨ ਤਾਂ ਸ਼ੁਰੂ ਵਿਚ ਉਹਨੇ ਇਹ ਫਿਕਰਾ ਕੀ ਸੋਚ ਕੇ ਲਿਖਿਆ ਹੈ ਕਿ 'ਇਕ ਬੁੱਧੀ-ਮਾਨ ਪਾਠਕ ਨੂੰ ਅਜਿਹੇ ਕਵੀਆਂ ਦੀ ਕਵਿਤਾ ਹਮੇਸ਼ਾ ਤ੍ਰਿਪਤੀ ਦਿੰਦੀ ਰਹਿੰਦੀ ਹੈ ਦੂਜੀ ਗੱਲ... ਮੇਰੇ ਵਰਗੇ ਅਨਪੜ੍ਹ ਨੇ prose verse ਦੀ ਗੱਲ ਤਾਂ ਪੜ੍ਹੀ/ਸੁਣੀ ਹੈ। ਪਰ fiction verse ਪਹਿਲੀ ਵਾਰ ਬਾਸੀ ਤੋਂ ਹੀ ਸੁਣੀ ਹੈ ! ਸ਼ੁਕਰ ਹੈ, ਮੇਰੇ 'ਗਿਆਨ' ਵਿਚ ਇਕ ਟਰਮ ਦਾ ਵਾਧਾ ਹੋਇਆ !

ਇਸੇ ਹੀ ਫਿਕਰੇ ਵਿਚ ਉਹ ਲਿਖਦਾ ਹੈ ਕਿ ਇਹ ਵਿਧੀ ਮਾਲਵੇ ਦੇ ਸਮੁੱਚੇ ਸਾਹਿਤ ਦੀ ਪ੍ਰਥਾ ਹੀ ਬਣ ਗਈ ਹੈ। ਪ੍ਰਥਾ ਹੀ ਤੋਂ ਭਾਵ ਤਾਂ ਇਹੋ ਨਿੱਕਲਦਾ ਹੈ ਕਿ ਇਕ ਮਾੜੀ ਗੱਲ ਚਾਲੂ ਹੋ ਗਈ ਹੈ ਤੇ ਇਸ ਮਾੜੀ ਗੱਲ ਤੋਂ ਕਿਸੇ ਵੀ ਮਲਵਈ ਲਿਖਾਰੀ ਲਈ ਮੁਕਤ ਹੋਣਾ ਬੜਾ ਔਖਾ ਹੈ। ਅੱਗੇ ਉਹ ਇਸ 'ਵਿਧੀ' ਨੂੰ 'ਸ਼ੈਲੀ' ਦੇ ਅਰਥਾਂ ਵਿਚ ਬਦਲਦਾ ਹੋਇਆ ਇਸ ਸ਼ੈਲੀ ਨੂੰ 'ਉਂਘਲਾਉਂਦੀ ਸ਼ੈਲੀ' ਆਖਦਾ ਹੈ ਤੇ ਇਸ ਦੇ ਦੋ ਕਾਰਨ ਦਸਦਾ ਹੈ...ਇਕ ਤਾਂ ਮਾਲਵੇ ਦੀ 'ਕਿੱਸਾਕਾਰੀ ਕਵਿਤਾ' (ਅਸ਼ਕੇ ਜ਼ਬਾਨ ਤੇ ਅੱਗੋਂ ਸਮਾਸ ਬਣਾ-ਉਣ ਦੇ !) ਦੀ ਅਮੀਰੀ ਤੇ ਦੂਜਾ ਏਥੋਂ ਦੇ ਪੇਂਡੂ ਜੀਵਨ ਦੀ ਸਿਥਲਤਾ ! ਕੀ ਸੱਚਮੁੱਚ ਬਾਸੀ ਨੇ ਮਾਲਵੇ ਦੇ ਦਿਹਾਤੀ ਜੀਵਨ ਨੂੰ ਪੜ੍ਹਿਆ ਹੈ ? ਕੀ ਉਂਘਲਾਉਂਦੀ ਸ਼ੈਲੀ (ਬਕੌਲ ਬਾਸੀ) ਦੇ ਇਹੋ ਹੀ ਕਾਰਨ ਹੋਇਆ ਕਰਦੇ ਨੇ ? ਸਾਡੇ ਬਰਨਾਲੇ ਇਕ ਅਸਾਹਿਤਕਾਰ ਨੇ ਇਕ ਬੰਦੇ (ਸ਼ਾਇਰ) ਬਾਰੇ ਆਲੋਚਨਾ ਕਰਦਿਆਂ ਕਿਹਾ ਸੀ...'ਇਹ ਸਾਲਾ ਕਵਿਤਾ ਕੀ ਲਿਖਦਾ ਹੋਊ, ਇਹਦੀਆਂ ਲੱਤਾਂ 'ਤੇ ਤਾਂ ਵਾਲ ਨਹੀਂ।' ਹੋਈ ਨਾ ਮਾਅਰਕੇ ਦੀ ਗੱਲ। ਤੇ ਜੇ ਮਾਅਰਕੇ ਦੀ ਕੋਈ ਸੁਪਰਲੇਟਿਵ ਡਿਗਰੀ ਹੈ ਤਾਂ ਉਪਰੋਕਤ ਬਾਸੀ ਦੇ ਕਥਨ ਤੇ ਲਾਗੂ ਹੋ ਜਾਣੀ ਚਾਹੀਦੀ ਹੈ। ਅੱਗੇ ਜਾ ਕੇ ਉਸਨੂੰ ਮੇਰੀਆਂ ਰਚਨਾਵਾਂ ਵਿਚ ਕਵਿਤਾ ਤੇ ਗਲਪ 'ਸਮਵਿੱਥ' 'ਪ੍ਰਤੀਤ' ਹੁੰਦੀਆਂ ਹਨ। ਜੇ ਬਾਸੀ ਦਾ 'ਸਮਵਿੱਥ' ਤੋਂ ਭਾਵ paralell ਦਾ ਹੈ ਜਾਂ ਉਸ ਨੂੰ 'ਪ੍ਰਤੀਤ' ਹੋਇਆ ਹੈ ਤਾਂ ਮੇਰੀ ਕਵਿਤਾ ਵਿਚ ਗਾਲਪਨਿਕ ਵਿਧੀ ਦਾ ਕੀ ਅਰਥ ਹੋਇਆ ? ਕੀ ਕਵਿਤਾ ਵਿਚ ਗਾਲਪਨਿਕ ਵਿਧੀ ਅਪਣਾਉਣ ਦਾ ਮਤਲਬ ਕਵਿਤਾ ਵਿਚ 'ਕਵਿਤਾ' ਤੇ ਗਲਪ' ਨੂੰ 'ਸਮਵਿੱਥ' ਰੱਖਣਾ ਹੋਇਆ ਕਰਦਾ ਹੈ ? ਬਾਸੀ ਕਹਿੰਦਾ ਹੈ ਕਿ ਇਸ ਸਮਵਿੱਥ ਕਾਰਨ ਮੇਰੀ ਕਵਿਤਾ ਵਿਚ 'ਵਿਆਕਰਣਿਕ ਰਿਦਮ' ਹੈ 'ਕਾਵਿਕ ਰਿਦਮ' ਨਹੀਂ 'ਰੰਗਰੇਜ਼ੀ' ਵਿਚ ਇਕ ਸ਼ਬਦ Gradus ਆਉਂਦਾ ਹੈ ਤੇ ਬਾਸੀ ਦਾ Grammatical rhythm ਇਸ Gradus ਦੇ ਘੇਰੇ ਵਿਚ ਆਉਂਦਾ ਹੈ ਤੇ ਇਸ ਦਾ ਸਿੱਧਾ ਸਾਦਾ ਅਰਥ ਨਿਰੋਲ ਤੁਕਬੰਦੀ (ਜੋ ਮੇਰੀ ਕਵਿਤਾ ਵਿਚ ਕਿਧਰੇ ਵੀ ਨਹੀਂ) ਹੋ ਨਿਬੜਦਾ ਹੈ। ਰਿਦਮ ਦਾ ਇਕ ਅਰਥ harmony ਵੀ ਹੈ ਤੇ ਮੇਰੀ ਕਵਿਤਾ ਵਿਚ, ਬਕੌਲ 'ਕਿਸੇ' ਤੇ ਬਾਸੀ ਦੇ ਬਗ਼ੈਰ ਉਸ ਨੂੰ ਸਮਝੇ ਦੇ, ਇਹ the other harmony ਕੱਥੋਂ ਆ ਗਈ ? ਜੇ concept ਆਪਣਾ ਨਾ ਹੋਵੇ ਤਾਂ ਉਧਾਰਾ ਲੈਣ ਵਿਚ ਹਰਜ਼ ਨਹੀਂ

ਪਰ ਕਿਸੇ concept ਨੂੰ ਉਧਾਰਾ ਲੈਣ ਤੋਂ ਪਹਿਲਾਂ ਉਸ ਦੇ ਪ੍ਰਸੰਗ ਨੂੰ ਜਿਸ ਵਿਚ ਉਹ ਪੈਦਾ ਹੋਇਆ ਸੀ, ਚੰਗੀ ਤਰ੍ਹਾਂ ਘੋਖਣਾ ਤਾਂ ਬਣਦਾ ਹੀ ਹੈ। ਹਰਿਭਜਨ ਸਿੰਘ ਵਾਂਗ ਰਚਨਾ ਵਿਚ 'ਖੋ ਜਾਣ', 'ਗੁੰਮ ਜਾਣ' ਜਾਂ 'ਪੂਰੀ involvement ਨੂੰ 'the other harmony' ਵਾਂਗ the otherness ਦਾ ਨਾਂ ਦੇਈ ਜਾਣਾ ਤਾਂ contribution ਨਹੀਂ। ਕੁਝ ਇਸੇ ਤਰ੍ਹਾਂ ਦੀ contribution ਪੰਜਾਬੀ ਆਲੋਚਨਾ ਦੀ ਜ਼ਬਾਨ ਨੂੰ ਬਾਸੀ ਕਰ ਰਿਹਾ ਹੈ। "ਇਸ ਵਿਚ ਕਵਿਤਾ ਵਾਲਾ 'ਸੁਰਮੇਲ' ਨਹੀਂ"—ਸੁਰਮੇਲ ਕੀ ਹੁੰਦਾ ਹੈ?—ਸੁਰਾਂ ਦਾ ਮੇਲ? ਬਾਸੀ ਨੇ ਸ਼ਾਇਦ ਇਹੋ ਅਰਥ ਲਏ ਹਨ ਤੇ ਨਾਲ ਇਕ statement ਦੇ ਦਿੱਤੀ ਹੈ—'ਕਵਿਤਾ ਆਪਣਾ ਮੁੱਲ 'ਉਦਾਤ ਸ਼ੈਲੀ ਕਰਕੇ ਪੁਆਉਂਦੀ ਹੈ ਜਦ ਕਿ ਗਲਪ ਆਪਣੀ ਠੇਠਤਾ ਕਰਕੇ।' ਕੀ ਉਦਾਤਤਾ ਤੇ ਠੇਠਤਾ ਹੀ ਕਵਿਤਾ ਤੇ ਗਲਪ ਨੂੰ ਵਖਰਿਆਉਣ ਵਾਲੀਆਂ ਸੀਮਾਂ ਰੇਖਾਵਾਂ ਹਨ। ਕੀ ਉਦਾਤਤਾ ਤੇ ਠੇਠਤਾ ਕਵਿਤਾ ਤੇ ਗਲਪ ਦੇ structure ਦੇ ਦੋ ਵਿਰੋਧੀ ਤੱਤ ਹਨ? ਨਾਲੇ ਠੇਠਤਾ ਤੋਂ ਉਸ ਦਾ ਕੀ ਭਾਵ ਹੈ? ਭਾਸ਼ਾ ਦੀ ਠੇਠਤਾ? exactness? ਕੀ ਉਦਾਤਤਾ ਭਾਸ਼ਾ ਦਾ ਹੀ ਗੁਣ ਹੈ? ਅੱਗੇ ਲਿਖਦਾ ਹੈ...' ਪਰੰਤੂ ਜੋਗਾ ਸਿੰਘ ਦੀਆਂ ਕਈ ਕਵਿਤਾਵਾਂ ਵਿਚ ਇਹਨਾਂ ਦੋਹਾਂ ਗੱਲਾਂ ਦਾ 'ਸੋਹਣਾ ਸੁਮੇਲ' ਹੋਇਆ ਹੈ। 'ਸੋਹਣਾ ਸੁਮੇਲ' (ਭਾਸ਼ਾ ਦੀ ਇਕ ਹੋਰ ਖ਼ੂਬਸੂਰਤੀ!) ਜੇ ਇਹ ਸੁਮੇਲ ਹੋਇਆ ਹੋਇਆ ਹੈ (ਕਈ ਕਵਿਤਾਵਾਂ ਵਿਚ ਹੀ ਸਹੀ) ਤਾਂ ਕਵਿਤਾ ਤੇ ਗਲਪ ਦੇ ਸਮਵਿੱਥ ਹੋਣ ਦੀ ਧਾਰਨਾ ਵਿਚਾਰੀ ਦਾ ਕੀ ਬਣਿਆ? ਹੋਈ ਨਾ ਉਹੋ ਗੱਲ...ਦੋਂਹ ਮੁੱਲਾਂ ਵਿਚ ਮੁਰਗੀ ਹਰਾਮ!

ਅਗਲੀ ਗੱਲ... ਬਾਸੀ ਕਹਿੰਦਾ ਹੈ ਕਿ 'ਪਿਛਲੇਰੀ ਪ੍ਰਗਤਿਵਾਦੀ ਕਵਿਤਾ (ਨਕਸਲਵਾਦੀ ਸਮੇਤ) ਤੋਂ ਬਾਅਦ ਪੰਜਾਬੀ ਕਵਿਤਾ ਨੇ ਪੰਜਾਬੀ ਜਨਜੀਵਨ ਦੀਆਂ ਧੁਰ ਡੂੰਘਾਣਾਂ ਤੱਕ ਖੁੱਭ ਜਾਣ ਦਾ ਸਫਰ ਕਰਨਾ ਸੀ ਤੇ ਜ਼ਿੰਦਗੀ ਦੀ 'ਕਰੂਰਤਾ' ਨੂੰ ਇਸ ਦੇ ਅਸਲ ਰੂਪ ਵਿਚ ਪੇਸ਼ ਕਰਨਾ ਸੀ'...'ਸਫ਼ਰ ਕਰਨਾ ਸੀ', ਧਿਆਨ ਦੀ ਮੰਗ ਕਰਦਾ ਹੈ। ਜਿਵੇਂ ਇਹ ਪੂਰਵ ਨਿਸ਼ਚਿਤ ਸੀ ਕਿ ਇੰਝ ਹੀ ਹੋਣਾ ਸੀ ਤੇ ਦੂਜੇ ਇਹ ਕਿ ਜਨਜੀਵਨ ਦੀਆਂ ਧੁਰ ਡੂੰਘਾਣਾਂ ਦੀ ਜ਼ਿੰਦਗੀ ਬੜੀ 'ਕਰੂਰ' ਹੈ। ਕੀ ਧੁਰ ਡੂੰਘਾਣਾਂ ਦੀ ਜ਼ਿੰਦਗੀ 'ਕਰੂਰ' ਹੋਇਆ ਕਰਦੀ ਹੈ? ਕਰੂਰ ਦੇ ਲਫ਼ਜ਼ੀ ਅਰਥ ਵੀ ਬਾਸੀ ਸਾਹਿਬ ਨੂੰ ਆਉਂਦੇ ਹਨ? Dictionary ਬਣਾਉਂਦਿਆਂ ਉਸ oppressive, harsh, strident, discordent, paining ਆਦਿ ਅਨੇਕਾਂ ਸ਼ਬਦ 'ਦੇਖੇ' ਹੋਣਗੇ। ਕੀ ਧੁਰ ਡੂੰਘਾਣਾਂ ਵਿਚ ਬੱਸ ਇਹੋ ਕੁਝ ਹੈ ਤੇ ਕੀ ਮੈਂ ਆਪਣੀਆਂ ਕਵਿਤਾਵਾਂ ਵਿਚ ਇਸੇ ਅਸਲੀਅਤ ਨੂੰ ਪ੍ਰਗਟਾਉਣ ਵਾਲੀ ਦਿਸ਼ਾ ਵੱਲ ਵਧ ਰਿਹਾ ਪ੍ਰਤੀਤ ਹੁੰਦਾ ਹਾਂ? ਗੁੰਗੇ ਦੀਆਂ ਸੈਨਤਾਂ ਗੁੰਗੇ ਦੀ ਮਾਂ ਜਾਣੇ!

ਅੱਗੇ ਇਕ ਹੋਰ ਹੈਰਾਨਕੁਨ statement ਹੈ...'ਅਜੋਕਾ ਮਨੁੱਖ ਅਜਿਹੀ ਸਥਿਤੀ ਵਿਚ ਪਹਿਲੇ ਜੁਗਾਂ ਵਾਂਗ ਠਾਹ ਸੋਟਾ ਮਾਰਨ ਵਾਲੀ ਪ੍ਰਤਿਕਿਰਿਆ ਨਹੀਂ ਕਰ ਸਕਦਾ (ਵਿਚਾਰਾ ਮਨੁੱਖ!)। ਉਹ ਅਜਿਹੀ ਸਥਿਤੀ ਨੂੰ ਤਾਰਕਿਕ ਤੌਰ 'ਤੇ ਅਸਵੀਕਾਰ ਕਰਦਾ ਹੋਇਆ ਵੀ ਅਮਲੀ ਜੀਵਨ ਵਿਚ ਉਸ ਨੂੰ ਸਵੀਕਾਰ ਕਰ ਲੈਂਦਾ ਹੈ।' ('ਮਨੁੱਖ' ਨਾਂ ਦੀ

ਵਸਤੂ ਬਾਰੇ ਏਨਾ ਸਰਲ ਸਾਧਾਰਨੀਕਰਨ ਮੈਂ ਤਾਂ ਅੱਜ ਤੱਕ ਕਿਧਰੇ ਵੀ ਨਹੀਂ ਪੜ੍ਹਿਆ/ਸੁਣਿਆ ! ਕੇਵਲ ਅੱਜ ਤੋਂ ਸਿਵਾ ਤੇ ਉਹ ਵੀ 'ਸਿਰਜਣਾ' ਵਰਗੇ 'ਅਗਾਂਹਵਧੂ' ਪਰਚੇ ਵਿਚ...ਮੇਰੀ ਸੀਮਾ !

ਅੱਗੇ ਲਿਖਦਾ ਹੈ... 'ਉਹ 'ਕਰੂਰ ਵਸਤੂ' ਨੂੰ ਏਨਾ ਦੋਸ਼ੀ ਨਹੀਂ ਠਹਿਰਾਉਂਦਾ ਜਿੰਨਾਂ ਨਿੱਜ ਨੂੰ। ਇਸ ਲਈ ਉਹ ਇਸ ਸਮੱਸਿਆ ਨੂੰ ਪਹਿਲਾਂ ਆਪਣੇ ਅਸਤਿਤਵ ਦੀ ਪੱਧਰ 'ਤੇ ਹੱਲ ਕਰ ਲੈਣਾ ਚਾਹੁੰਦਾ ਹੈ। ਪਰ ਖੇਦ ਦੀ ਗੱਲ ਹੈ ਕਿ ਕਈ ਵਾਰੀ ਉਹ ਇਸ ਉਧੇੜ-ਬੁਣ ਵਿਚ ਹੀ ਲੱਗਾ ਰਹਿੰਦਾ ਹੈ ਕਿਸੇ ਪਾਸੇ ਨਹੀਂ ਪਹੁੰਚ ਪਾਉਂਦਾ।' ਅਜਿਹੇ ਪਹਿਲੇ ਕਿਹੜੇ ਜੁਗ ਸਨ ਜਿਹਨਾਂ ਵਿਚ ਮਨੁੱਖ ਦੀ ਪ੍ਰਤੀਕਿਰਿਆ ਠਾਹ ਸੋਟਾ ਮਾਰਨ ਦੀ ਹੋਇਆ ਕਰਦੀ ਸੀ ਤੇ ਇਹ ਠਾਹ ਸੋਟਾ ਕਿਹੜੀ ਸਮਾਜਕ ਪ੍ਰਤੀਕਿਰਿਆ ਦਾ ਨਾਂ ਹੈ। ਤਰਕ ਤਾਂ ਕਥਿਤ ਪਹਿਲੇ ਜੁਗਾਂ ਵਿਚ ਵੀ ਮਨੁੱਖ ਦੇ ਅੰਗ ਸੰਗ ਸੀ ਤੇ ਪਹਿਲੇ ਜੁਗਾਂ ਤੇ ਹੁਣ ਦੇ ਜੁਗ ਦੀ ਸੀਮਾ-ਰੇਖਾ ਮਨੁੱਖ ਦੀ ਠਾਹ ਸੋਟਾ ਮਾਰਨ ਜਾਂ ਤਾਰਕਿਕ ਪ੍ਰਤਿਕਿਰਿਆ ਨਹੀਂ ਸਗੋਂ ਪਹਿਲੇ ਤੇ ਹੁਣ ਦੇ ਜੁਗ ਦੀ ਸਮਾਜਕ "ਸਥਿਤੀ" ਹੈ। ਸਥਿਤੀ ਵਿਚਲੇ ਪਰਿਵਰਤਨ ਨੇ ਹੀ ਮਨੁੱਖ ਦੇ ਰਵੱਈਏ ਵਿਚ ਪਰਿਵਰਤਨ ਲਿਆਂਦਾ ਹੈ। ਬਾਸੀ ਸ਼ਾਇਦ ਇਹ ਕਹਿਣਾ ਚਾਹੁੰਦਾ ਹੈ ਕਿ 'ਚੇਤੰਨ ਤੌਰ ਤੇ' ਸਥਿਤੀ ਨੂੰ ਅਸਵੀਕਾਰ ਕਰਦਾ ਹੋਇਆ ਵੀ ਉਹ ਅਮਲੀ ਤੌਰ 'ਤੇ ਉਸ ਨੂੰ ਸਵੀਕਾਰ ਕਰ ਲੈਂਦਾ ਹੈ। ਬਾਸੀ ਸਾਹਿਬ ਦੀ ਜਾਣਕਾਰੀ ਲਈ ਦੱਸ ਦਿਆਂ ਕਿ ਅਜਿਹਾ ਮਨੁੱਖ ਉਦੋਂ ਤੋਂ ਹੀ ਕਰਦਾ ਆਇਆ ਹੈ ਜਦੋਂ ਉਹ ਪਸ਼ੂ ਨਾਲੋਂ ਨਿੱਖੜ ਕੇ ਮਨੁੱਖ ਬਣਿਆ ਹੈ। ਇਹ ਵੱਖਰੀ ਗੱਲ ਹੈ ਕਿ ਉਦੋਂ 'ਸਥਿਤੀ' ਏਨੀ ਗੁੰਝਲਦਾਰ ਨਹੀਂ ਸੀ। ਜੇ ਭਲਾਂ ਬਾਸੀ ਦੀ ਗੱਲ ਨੂੰ ਮੰਨ ਵੀ ਲਿਆ ਜਾਏ ਕਿ 'ਜਿਸ ਨੂੰ ਉਹ ਤਾਰਕਿਕ ਤੌਰ ਤੇ ਅਸਵੀਕਾਰ ਕਰਦਾ ਹੈ ਉਸ ਨੂੰ ਅਮਲੀ ਤੌਰ ਤੇ ਸਵੀਕਾਰ ਕਰ ਲੈਂਦਾ ਹੈ' ਤਾਂ ਫਿਰ ਉਸ ਦਾ ਸਮੱਸਿਆ ਨੂੰ ਅਸਤਿਤਵ ਦੀ ਪੱਧਰ ਤੇ ਹੱਲ ਕਰ ਲੈਣ ਤੋਂ ਕੀ ਕੀ ਅਰਥ ਹੈ? ਸ਼ਾਇਦ ਕਿਸੇ ਪੁਸਤਕ ਦਾ ਫਿਕਰਾ ਜ਼ਿਹਨ 'ਚ ਅਟਕਿਆ ਰਹਿ ਗਿਆ ਤੇ ਬਾਸੀ ਤੋਂ ਏਥੇ ਲਿਖਿਆ ਗਿਆ... ਕਹਿੰਦੇ ਨੇ forgetfulness is good sign of memory, ਖ਼ੁਦਾ ਬਾਸੀ ਸਾਹਿਬ ਨੂੰ ਅਜਿਹੇ ਫਿਕਰਿਆਂ ਨੂੰ ਭੁੱਲ ਜਾਣ ਦਾ ਬਲ ਬਖ਼ਸ਼ੇ !

ਬਾਸੀ ਸਾਹਿਬ ਨੂੰ ਇਕ ਬੜਾ ਭਾਰੀ "ਖੇਦ" ਹੈ ਕਿ ਅੱਜ ਦਾ ਮਨੁੱਖ (ਤੇ ਇਸ ਮਨੁੱਖ ਵਿਚਲਾ ਸਾਹਿਤਕਾਰ ਵੀ ਸ਼ਾਇਦ !) ਇਸੇ ਉਧੇੜ-ਬੁਣ ਵਿਚ ਪਿਆ ਰਹਿੰਦਾ ਹੈ ; ਕਿਸੇ ਪਾਸੇ ਨਹੀਂ ਪਹੁੰਚ ਪਾਉਂਦਾ।' ਇਹ ਕਿਹੜਾ 'ਪਾਸਾ' ਹੈ ? ਜੇ ਤੇ ਬਾਸੀ 'ਮਨੁੱਖ' ਦੀ ਗੱਲ ਕਰਦਾ ਹੈ ਤਾਂ ਸਪੱਸ਼ਟ ਹੈ ਕਿ ਬਾਸੀ ਨੂੰ ਪਤਾ ਹੀ ਨਹੀਂ ਕਿ ਅੱਜ ਦਾ ਮਨੁੱਖ ਮੁੱਢਲੇ ਮਨੁੱਖ ਤੋਂ ਤੁਰਕੇ ਜੇ ਅੱਜ ਦੇ ਮਨੁੱਖ ਤੱਕ ਅੱਪੜਿਆ ਹੈ ਤਾਂ 'ਕਿਸੇ ਪਾਸੇ ਪਹੁੰਚ ਕੇ' ਹੀ ਅੱਪੜਿਆ ਹੈ। ਜੇ ਉਹ ਗੱਲ ਸ਼ਾਇਰ ਦੀ ਕਰਦਾ ਹੈ ਜਿਵੇਂ ਕਿ ਉਹ ਮੇਰਾ ਪ੍ਰਸੰਗ ਇਸ ਨਾਲ ਜੋੜਦਾ ਹੋਇਆ ਲਿਖਦਾ ਹੈ...' ਜੋਗਾ ਸਿੰਘ ਦੀਆਂ ਕਵਿਤਾਵਾਂ ਵਿਚ ਇਹ ਦੋਵੇਂ ਪ੍ਰਵਿਰਤੀਆਂ ਦਿਖਾਈ ਦਿੰਦੀਆਂ ਹਨ' ਅਰਥਾਤ ਤਾਰਕਿਕ ਤੌਰ ਤੇ ਸਥਿਤੀ ਨੂੰ ਅਸਵੀਕਾਰ ਕਰਨ ਤੇ ਅਮਲੀ ਜੀਵਨ ਵਿਚ ਇਹਨਾਂ ਨੂੰ ਸਵੀਕਾਰ ਕਰਨ ਦੀਆਂ ਜਾਂ ਉਸੇ ਦੇ ਹੀ ਸ਼ਬਦਾਂ

ਵਿਚ 'ਕਰੂਰ ਵਸਤੂ' ਦੀ ਥਾਂ ਨਿੱਜ ਨੂੰ ਦੋਸ਼ੀ ਠਹਿਰਾਉਣ ਜਾਂ ਇਸ ਸਮੱਸਿਆ ਨੂੰ ਅਸਤਿਤਵ ਦੇ ਪੱਧਰ ਤੇ ਹੱਲ ਕਰਨ...ਇਹੋ ਜਿਹੀ ਫਾਰਮੂਲੇਸ਼ਨ ਦੇ ਬਲਿਹਾਰੇ ਜਾਣਾ ਹੀ ਬਣਦਾ ਹੈ ! ਇਹੋ ਜਿਹੀਆਂ ਫਾਰਮੂਲੇਸ਼ਨਜ਼ ਕਰਨ ਵਾਲੇ ਦਾ ਜੋ ਹਾਲ ਹੁੰਦਾ ਹੈ ਉਹ ਤਾਂ ਹੋਣਾ ਹੀ ਹੈ ਪਰ ਸ਼ਾਇਰ ਵਿਚਾਰੇ ਦੀ ਜੋ ਦੁਰਗਤੀ ਬਣਦੀ ਹੈ ਉਹ ਤਾਂ ਬਿਆਨੋਂ ਬਾਹਰ ਹੀ ਹੈ। ਅਸਲ ਵਿਚ ਜਿਹੜੀ ਤਾਰਕਿਕਤਾ ਦੀ ਗੱਲ ਉਹ ਅਜੋਕੇ ਮਨੁੱਖ 'ਤੇ ਲਾਗੂ ਕਰਦਾ ਹੈ ਉਹ ਨਿਰੋਲ ਬਾਸੀ ਦੇ ਮਨ ਦੀ ਤਾਰਕਿਕਤਾ ਹੈ ਤੇ ਇਸੇ ਅਧੀਨ ਉਸ ਨੇ ਮੇਰੀਆਂ ਦੋਵੇਂ ਕਵਿਤਾਵਾਂ —'ਅਲਵਿਦਾ ਖ਼ੁਸ਼ਆਮਦੀਦ' ਤੇ 'ਇਕ ਕਲੱਰਕ ਦਾ ਮੁਆਫ਼ੀਨਾਮਾਂ' ਦੀਆਂ ਸਤਰਾਂ ਕੱਟ ਕਰਕੇ ਭਲੀਭਾਂਤ ਦ੍ਰਿੜ ਕਰਵਾਈ ਹੈ। ਇਕ ਨਿਮਾਣੀ ਜਿਹੀ ਬੇਨਤੀ ਹੈ ਕਿ ਜੇ ਕਿਸੇ ਆਲੋਚਕ ਕੋਲ ਪੂਰੀ ਕਿਤਾਬ ਪੜ੍ਹਨ ਦੀ ਫੁਰਸਤ ਨਾ ਹੋਵੇ ਤਾਂ ਘੱਟੋ ਘੱਟ ਉਸ ਨੂੰ ਏਨਾ ਕੁ ਸਮਾਂ ਜ਼ਰੂਰ ਕੱਢ ਲੈਣਾ ਚਾਹੀਦਾ ਹੈ ਕਿ ਉਹ ਉਸ ਕਵਿਤਾ ਨੂੰ ਤਾਂ ਪੜ੍ਹ ਲਵੇ ਜਿਸ ਉੱਤੇ ਪੂਰੀ ਪੁਸਤਕ ਦਾ ਨਾਂ ਰੱਖਿਆ ਗਿਆ ਹੈ—ਮੈਂ ਇਹ ਇਸ ਕਰਕੇ ਕਿਹਾ ਹੈ ਕਿ ਕੀ ਇਹ ਦੋਵੇਂ ਕਵਿਤਾਵਾਂ ਬਾਸੀ ਦੁਆਰਾ ਗਰਦਾਨੀਆਂ ਦੋਵੇਂ ਤਰ੍ਹਾਂ ਦੀਆਂ ਪ੍ਰਵਿਰਤੀਆਂ ਨੂੰ ਪ੍ਰਗਟ ਕਰਦੀਆਂ ਹਨ ?

ਆਖ਼ਰ ਵਿਚ ਇਕ ਗੱਲ ਜੋ ਉਸ ਨੇ 'ਕਹੀ' ਨਹੀਂ ਪਰ ਜੋ 'ਕਹੀ ਜਾ ਸਕਦੀ ਹੈ' (ਅੰਦਾਜ਼ੇ ਬਯਾਂ ਜਾਂ lack of confidence ?) ਕਿ ਜਿਸ ਕਵਿਤਾ ਵਿਚ 'ਨਿਰੋਲ ਜੋਗਾ ਸਿੰਘ' ਬੋਲਿਆ ਹੈ ਉੱਥੇ ਉਹ ਆਪਣੇ ਆਪ ਨੂੰ ਸਵੈ ਨਾਲ ਜੂਝਦੇ ਵਿਖਾ ਕੇ 'ਜੇਤੂ' ਬਣ ਜਾਂਦਾ ਹੈ ਪਰ ਜਿੱਥੇ ਉਹ ਕਿਸੇ ਦਲਿਤ ਪਾਤਰ ਦੀ 'ਗਾਥਾ' ਸੁਣਾਉਂਦਾ ਹੈ ਉੱਥੇ ਉਹ ਉਸ ਨੂੰ ਹਾਰਦਾ ਜਾਂ ਸਮਝੌਤਾ ਕਰਦਾ ਵਿਖਾ ਦੇਂਦਾ ਹੈ। ਕੀ ਜੋਗਾ ਸਿੰਘ ਇਸ ਗੱਲ ਨੂੰ ਸਮਝ 'ਸਕਦਾ' ਹੈ ਕਿ ਅਭਿਲਾਸ਼ਿਤ ਕ੍ਰਾਂਤੀਸ਼ੀਲ ਕਵਿਤਾ ਵਿਚ ਵਾਸਤਵ ਵਿਚ ਗੱਲ ਇਸ ਦੇ ਬਿਲਕੁੱਲ ਪ੍ਰਤੀਕੂਲ ਹੋਣੀ ਚਾਹੀਦੀ ਹੈ ?'

ਪਹਿਲਾਂ ਆਖਰੀ ਗੱਲ ਨੂੰ ਹੀ ਲੈਂਦਾ ਹਾਂ। ਉਹ ਹੈ ਜੋਗਾ ਸਿੰਘ ਦੀ ਸਮਰੱਥਾ ਦੀ। ਜੇ ਮੈਂ ਬਾਸੀ ਦਾ ਸਮਝਾਇਆ ਸਮਝਾਂ ਤਾਂ ਉਸੇ ਦੇ ਹੀ ਸ਼ਬਦਾਂ ਵਿਚ ਉਸੇ ਦੀ ਹੀ ਆਖੀ ਹੋਈ ਗੱਲ ਅਰਥਾਤ ਕ੍ਰਾਂਤੀਸ਼ੀਲ ਕਵਿਤਾ ਵਿਚ 'ਬਿਲਕੁੱਲ ਪ੍ਰਤਿਕੂਲ ਗੱਲ ਇਹ ਹੋਵੇ ਗੀ... 'ਜਿਥੇ ਨਿਰੋਲ ਜੋਗਾ ਸਿੰਘ ਬੋਲੇ ਉਥੇ ਉਹ ਅਪਣੇ ਆਪ ਨੂੰ ਹਾਰਦਾ ਹੋਇਆ ਜਾਂ ਸਮਝੌਤਾ ਕਰਦਾ ਵਿਖਾਵੇ ਤੇ ਜਿੱਥੇ ਕਿਸੇ ਦਲਿਤ ਪਾਤਰ ਦੀ 'ਗਾਥਾ' ਸੁਣਾਵੇ ਉਥੇ ਉਸ ਪਾਤਰ ਨੂੰ ਸਵੈ ਨਾਲ ਜਾਂ ਸਥਿਤੀਆਂ ਨਾਲ ਜੂਝਦਾ ਹੋਇਆ ਤੇ 'ਜੇਤੂ' ਬਣਿਆ ਦਿਖਾਵੇ।' ਕਿਉਂ ਬਾਸੀ ਸਾਹਿਬ ? ਬਿਲਕੁਲ ਪ੍ਰਤਿਕੂਲ ਤਾਂ ਇਹੋ ਹੋਵੇਗਾ ਨਾ ? ਜ਼ਰਾ ਕਿਆਸ ਕਰੋ ਕਿ ਇਸ ਤਰ੍ਹਾਂ ਦੀ ਅਭਿਲਾਸ਼ਿਤ ਕ੍ਰਾਂਤੀਸ਼ੀਲ ਕਵਿਤਾ (ਬੋਲਦਿਆਂ ਜੀਭ ਟੁੱਕ ਜਾਂਦੀ ਹੈ !) ਦਾ ਮੂੰਹ ਮੱਥਾ ਕੀ ਹੋਵੇਗਾ ?

ਹੁਣ ਮੈਂ ਇਸੇ ਆਖਰੀ ਗੱਲ ਦੇ ਪਹਿਲੇ ਹਿੱਸੇ ਵਲ ਆਉਂਦਾ ਹਾਂ—ਨਿਰੋਲ ਜੋਗਾ ਸਿੰਘ ਤੇ ਜੋਗਾ ਸਿੰਘ ਵਾਲੀ। ਗੋਇਆ ਕਿ ਸ਼ਾਇਰ ਦੋ ਹੁੰਦੇ ਹਨ ਇਕ ਨਿਰੋਲ ਤੇ ਇਕ ਕਿਸੇ ਦੂਜੇ ਦਾ ਪ੍ਰਵਕਤਾ ਬਣ ਕੇ ਬੋਲਣ ਵਾਲਾ ਜਿਵੇਂ ਇਕ ਰੇਡੀਓ ਹੋਵੇ ਤੇ ਦੂਜਾ ਉਸਦਾ ਏਰੀਅਲ। ਸ੍ਰੀਮਾਨ ਜੀ ! ਜੇ ਰਚਨਾ (ਆਲੋਚਨਾ) ਕਰਨ ਲੱਗੇ ਹੋ ਤਾਂ ਰਚਨਾ-ਪ੍ਰਕਿਰਿਆ

ਦਾ ੳ, ਅ ਵੀ ਪੜ੍ਹ ਲਵੇ, ਜੇ ਰਚਨਾ-ਪ੍ਰਕਿਰਿਆ ਬਾਰੇ ਪੜ੍ਹਨ ਵਿਚੋਂ ਕੁਝ ਨਹੀਂ ਲਭਦਾ ਤਾਂ ਇਕਾਂਤ ਵਿਚ ਕੋਈ ਗੱਲ ਉਂਝ ਹੀ ਮੂੰਹੋਂ ਬੋਲ ਕੇ ਉਸ ਬਾਰੇ ਇਕੱਲਿਆਂ ਸੋਚਣ ਦੀ ਜ਼ਰਾ ਜਿੰਨੀ ਜ਼ਹਿਮਤ ਹੀ ਉਠਾ ਲਵੇ ਕਿ ਤੁਸੀਂ ਜੋ ਬੋਲਿਆ ਸੀ ਕੀ, ਕਿਉਂ ਤੇ ਕਿਵੇਂ ਬੋਲਿਆ ਸੀ ? ਜੇ ਧਿਆਨ ਨਾਲ ਦੇਖੋਗੇ ਤਾਂ 'ਅਲਵਿਦਾ ਖ਼ੁਸ਼ਆਮਦੀਦ' ਵਿਚ ਅਲਵਿਦਾ ਤੇ ਜੀ ਆਇਆਂ ਕਹਿਣ ਵਾਲਾ ਸਮੁੰਦਰ ਦੇ ਕਿਨਾਰੇ 'ਤੇ ਖੜ੍ਹਾ ਵਿਅਕਤੀ ਵੀ ਨਿਰੋਲ ਜੋਗਾ ਸਿੰਘ ਹੈ ਤੇ ਮੁਆਫ਼ੀਨਾਮਾ ਲਿਖਣ ਵਾਲਾ 'ਕਲੱਰਕ' ਵੀ ਜੋਗਾ ਸਿੰਘ ਤੇ ਇਹ ਦੋਵੇਂ ਹੀ ਜੋਗਾ ਸਿੰਘ ਨਹੀਂ...

"ਰਿਵਿਊ" ਲਈ ਧੰਨਵਾਦ । ਜੋਗਾ ਸਿੰਘ [ਚੰਡੀਗੜ੍ਹ]

ਸੇਖੋਂ ਸਾਹਿਬ ਅਤੇ ਪ੍ਰੀਤਮ ਸਿੰਘ ਜੀ ਹਾਲੀ ਵੀ ਜਵਾਬੋਂ ਜਵਾਬੀ ਹੋਈ ਜਾਂਦੇ ਨੇ । ਗੱਲ ਕਿਸੇ ਸਿਰੇ ਲੱਗੀ ਨਹੀਂ । ਪੰਜਾਬੀ ਆਲੋਚਨਾ ਦੇ ਸਿਰਕਢ ਘੁਲਾਟੀਏ ਅਖਾੜੇ ਤੋਂ ਬਾਹਰ ਹੀ ਘੁਲੀ ਜਾਂਦੇ ਨੇ । ਉਹ ਕਲਾ ਰੂਪਕ (Artistic image) ਨੂੰ ਪਾਸੇ ਛੱਡ ਦਿੰਦੇ ਨੇ ਅਤੇ ਸਿੱਧੇ ਸਿਆਸੀ ਤੌਰ ਉਤੇ ਉਲਝਦੇ ਨੇ ਜੋ ਠੀਕ ਨਹੀਂ । ਸਾਹਿਤ ਵਿਚ ਯਥਾਰਥ ਕਲਾਮਈ ਰੂਪਕਾਂ ਰਾਹੀਂ ਪੇਸ਼ ਹੁੰਦਾ ਏ ਅਤੇ ਆਲੋਚਨਾ ਇਨ੍ਹਾਂ ਰੂਪਕਾਂ ਦੀ ਗੱਲ ਹੁੰਦੀ ਏ । ਪ੍ਰੀਤਮ ਸਿੰਘ ਜੀ ਨੇ ਜਿਸ ਚੀਜ਼ ਨੂੰ ਮਹਾਨ ਕਹਿਣਾ ਏ ਉਨ੍ਹਾਂ ਰੂਪਕਾਂ ਦੀ ਗੱਲ ਕਰਨ । ਸੇਖੋਂ ਸਾਹਿਬ ਨੂੰ ਹੀਰ ਬੁਰੀ ਲਗਦੀ ਏ, ਵਾਰਿਸ ਦੀ imagery ਨੂੰ ਨਾਕਸ ਸਾਬਤ ਕਰਨ । ਰਾਜਿਆਂ ਰਾਣੀਆਂ ਬਾਰੇ ਲਿਖੀਆਂ ਕਹਾਣੀਆਂ ਮਹਾਨ ਵੀ ਹੋ ਸਕਦੀਆਂ ਨੇ ਤੇ ਹੋਛੀਆਂ ਵੀ । ਏਸੇ ਤਰ੍ਹਾਂ ਕਾਮਿਆਂ ਬਾਰੇ ਅਤੇ ਜਮਾਤੀ ਘੋਲ ਬਾਰੇ ਉਚੇ ਮਿਆਰ ਦਾ ਸਾਹਿਤ ਵੀ ਰਚ ਹੋ ਸਕਦਾ ਏ ਅਤੇ ਨੀਵੇਂ ਮਿਆਰ ਦਾ ਵੀ । ਭਜਨ ਅਤੇ ਸ਼ਬਦ ਚੰਗੇ ਵੀ ਹੋ ਸਕਦੇ ਨੇ ਘਟੀਆ ਵੀ । ਆਮ-ਤੌਰ 'ਤੇ ਸਜਦੇ ਵਿਚ ਢਹੇ ਭਗਤਾਂ ਨੂੰ ਜ਼ਿੰਦਗੀ ਦੇ ਨਕਸ਼ ਖ਼ੂਬਸੂਰਤ ਦਿਸੇ ਨੇ ਅੱਗੋਂ ਪਿੱਛੋਂ 'ਫਲ ਫਿਕੇ ਫੁਲ ਬਕਬਕੇ' ਹੋ ਗਏ ਨੇ । ਗੁਰੂਆਂ ਅਤੇ ਭਗਤਾਂ ਦੀ ਡੀਵੋਸ਼ਨ ਅਤੇ ਸੂਫੀਆਂ ਦੀ ਯਾਸਖੇਜ਼ੀ ਅਸਰਦਾਰ ਹੈ । ਉਪਦੇਸ਼ ਦੋਹਾਂ ਦਾ ਘਟੀਆ ਸਾਹਿਤ ਹੈ । ਗੁਰੂਆਂ ਦੀ ਇਸਤਰੀ ਭਾਵੀ ਡੀਵੋਸ਼ਨ ਵਿਚ ਝੂਠ ਸ਼ਾਮਲ ਹੈ । ਇਹ Lyric ਨਹੀਂ ਬਣਦੀ । ਗੁਰਬਾਣੀ ਵਿਚ ਭਰਤੀ ਦੀ ਕਮੀ ਨਹੀਂ । ਸੁਖਮਨੀ ਸਾਹਿਬ ਵਿਚ ਸੰਤ ਕੇ ਦੋਖੀ ਬਾਰੇ ਕੀਤੀ ਗਈ ਨਾਜ਼ਕ ਖਿਆਲੀ ਬਾਰੇ ਪ੍ਰੀਤਮ ਸਿੰਘ ਜੀ ਕੀ ਕਹਿੰਦੇ ਨੇ ? ਪ੍ਰੀਤਮ ਸਿੰਘ ਜੀ ਕਹਿੰਦੇ ਨੇ ਕਿ ਮਾਰਕਸਿਸਟ ਸੋਹਜ ਕਲਾਸਕੀ ਮਿਆਰਾਂ ਦਾ ਮੁੱਲ ਨਹੀਂ ਪਾ ਸਕਦਾ । ਗੱਲ ਦਰਅਸਲ ਇਹ ਨਹੀਂ । ਮੁਸ਼ਕਿਲ ਇਹ ਹੈ ਕਿ ਮਾਰਕਸਿਸਟਾਂ ਦਾ ਕਲਾਸਿਕ ਦਾ ਮਿਆਰ ਉਹ ਨਹੀਂ ਜੋ ਉਹ ਚਾਹੁੰਦੇ ਨੇ । ਉਨ੍ਹਾਂ ਦੀ ਕਲਾਸਿਕਸ ਦੀ ਲਿਸਟ ਬਹੁਤ ਵੱਡੀ ਹੈ । ਏਦਾਂ ਤੇ ਇਕ ਦਿਨ ਇਕ ਭਗਤ ਹਨੂਮਾਨ ਚਾਲੀਸਾ ਨੂੰ ਵੀ ਮਹਾਨ ਦੱਸ ਰਹੇ ਸਨ ।

ਹੁਣ ਮੈਂ ਸੇਖੋਂ ਸਾਹਿਬ ਦੇ ਹੀਰ ਬਾਰੇ ਵਿਚਾਰਾਂ ਵਲ ਆਵਾਂ । ਵਾਰਿਸ ਦੀ ਪੂਰੀ Imagery ਅਸਰ ਪਾਉਣ ਜੋਗੀ ਏ । ਕਦੀ ਦੋ ਬੁੱਤਾਂ ਦੇ ਪਿਆਰ ਦੀ ਕਹਾਣੀ ਹੀ ਬੜੀ ਗੱਲ ਸੀ । ਵਾਰਿਸ ਵਿਚ ਦਰਦ ਹੈ, ਹਮਦਰਦੀ ਹੈ, ਉਸ ਇਕ ਮੁਹਾਵਰਾ ਪੈਦਾ ਕੀਤਾ । ਨਿਭਾ ਵਿਚ ਉਹ ਕਿਤੇ ਸ਼ੋਖ ਵੀ ਹੋਇਆ ਏ ਕਿਤੇ ਨਾਟਕੀ ਵੀ । ਅੰਨ੍ਹੇ ਵਾਹ ਮਹਾਨ ਕਹਿਣ ਦੀ ਲੋੜ ਨਹੀਂ । ਵਾਰਿਸ ਨੇ ਸਾਦਾ ਜਿਹੇ ਦਿਲਾਂ ਉਤੇ ਹੁਣ ਤਕ ਰਾਜ ਕੀਤਾ ਏ । ਇਹਦੀ ਦਾਦ ਅਸੀਂ ਵੀ ਦੇਵਾਂਗੇ । ਗੁਰਦੀਪ ਸਿੰਘ [ਡੋਈਵਾਲਾ, ਦਿਹਰਾਦੂਨ]

## PUNJAB MARKFED
## MARCHES ON

| | |
|---|---|
| Annual Business turn over | Rs. 400 crores |
| Share Capital | Rs. 2.25 crores |
| Owned Capital | Rs. 10.30 crores |
| Working Capital | Rs. 143 crores. |

### PUNJAB MARKFED A FARMER'S FRIEND

Procurement and Marketing of 10 lakh tonnes of wheat Purchase and sale of 10 lakh tonnes of fertilizers. Procurement of Cotton and paddy. Distribution of Insecticides/ Pesticides.

### AGRICULTURAL SERVICES

Harvesting of wheat and paddy with its fleet of 110 Harvesting Combines. Tractorization. Free Water and Soil Testing. Markfed Hume Pipes for Irrigation use. Warehousing. Aerial Spray of crops.

### INDUSTRIAL ACTIVITIES

Markfed Oil Complex having three Oil Units :

i) Markfed Vanaspati Plant at Khanna
ii) Markfed Refined Oil Industries, Kapurthala
iii) Markfed Cotton Seed Plant, Gidderbaha with total capacity of 160 tonnes per day. Markfed Modern Rice Mill Rajpura

### CONSUMER ORIENTED VENTURES

Markfed Vanaspati Plant at Khanna. Markfed Canneries, Jullundur, Refined Groundnut Oil Plant, Kapurthala. Balanced Animal Feeds, Kapurthala

### MARKFED EXPORTS

| | |
|---|---|
| 1975—76 | Rs. 90.9 lakhs |
| 1976—77 | Rs. 400 Lakhs |

Groundnut Extraction, De-oiled cake, Rice Bran Extraction to U.K., HUNGARY, U. S. S. R., POLAND CZECHOSLOVAKIA AND GDR. Balanced Compunped Animal Feeds in Pellets and Mash to POLAND. Vanaspati TO AFGANISTAN.

Markfed envisages doubling of quantum of exports.

### MARKFED PROJECTS UNDER IMPLEMENTATION

Rs. 5 Crore Cotton Spinning Mill, Kotkapura. Markfed Cotton Ginning & Pressing Factory at Sardulgarh : Par-Boiling Plant at Rajpura

K. S. Bains, IAS
Chairman

C. D. Cheema, IAS
Managing Director

THE PUNJAB STATE COOPERATIVE SUPPLY
AND MARKETING FEDERATION LTD.
SECTOR 17-E, CHANDI-GARH
PHONE : 21981—85, TELEX : CH 213



ਹੁਣ ਪੇਸ਼ ਕਰਦੇ ਹਨ
ਦੁਨੀਆਂ ਦੀ ਆਧੁਨਿਕ ਤਕਨਾਲੋਜੀ ਨਾਲ ਬਣਿਆ ਸੈਟ ਜਿਸ ਵਿਚ ਇਕ ਨਹੀਂ ਪੂਰੇ ਸਤ ਆਈ. ਸੀ. **(Integrated Circuit)** ਵਰਤੇ ਗਏ ਹਨ।

ਆਈ. ਸੀ. ਕੀ ਹਨ ਤੇ ਇਨ੍ਹਾਂ ਨਾਲ ਕੀ ਫ਼ਰਕ ਪੈਂਦਾ ਹੈ, ਇਹ ਹੈ ਟੀ. ਵੀ. ਤਕਨੀਕ ਦੀ ਚੌਥੀ ਪੁਸ਼ਤ। ਪਹਿਲੀ ਵਾਲਵ, ਦੂਸਰੀ **Hybrid** ਤੇ ਤੀਜੀ ਟਰਾਂਜਿਸਟਰ। ਉਸ ਤੋਂ ਵੀ ਅਗਾਂਹਵਧੂ ਤਕਨੀਕ ਆਈ. ਸੀ. (I.C.) ਦੀ ਹੈ।

ਅਮਰੀਕਾ ਅਤੇ ਜਾਪਾਨ ਵਿਚ ਇਕ ਰੰਗੇ ਟੀ. ਵੀ. ਵਿਚ ਚਾਰ ਤੋਂ ਵਧ ਆਈ. ਸੀ. ਨਹੀਂ ਸਨ ਲਗੇ। ਹੁਣ ਸਟੈਂਡਰਡ ਨੇ ਪਹਿਲੀ ਵਾਰ ਟੀ. ਵੀ. ਵਿਚ ਪੂਰੇ ਸਤ ਆਈ. ਸੀ. ਵਰਤੇ ਹਨ।

ਆਮ ਟੀ. ਵੀ. ਦੀ ਉਮਰ ਪੰਜ ਸਾਲ ਹੁੰਦੀ ਹੈ ਪਰ ਸਤ ਆਈ. ਸੀ. ਲਾਉਣ ਨਾਲ ਹੁਣ ਦੁਗਣੀ ਹੋ ਗਈ ਹੈ– ਪੂਰੇ ਦਸ ਸਾਲ। ਕਿਉਂਕਿ I.C. ਬਹੁਤ ਘਟ ਗਰਮ ਹੁੰਦੇ ਹਨ ਇਸ ਲਈ ਆਈ. ਸੀ. ਵਾਲੇ ਸੈਟ ਵਿਚ ਨੁਕਸ ਬਹੁਤ ਘਟ ਪੈਂਦਾ ਹੈ। ਕੀਮਤ ਦੇ ਲਿਹਾਜ਼ ਨਾਲ ਇਹ ਸੈਟ ਦੂਸਰੇ **Solid State** ਸੈਟਾਂ ਨਾਲੋਂ ਇਕ ਹਜ਼ਾਰ ਰੁਪਏ ਸਸਤਾ ਵੀ ਹੈ।
ਸਤ ਆਈ.ਸੀ. ਵਾਲਾ ਸੈਟ ਬਿਜਲੀ ਦਾ ਖ਼ਰਚ ਬਹੁਤ ਘਟ ਕਰਦਾ ਹੈ–ਇਕ ਚਾਲੀ ਵਾਟ ਦੇ ਬਲਬ ਤੋਂ ਵੀ ਘਟ।

ਅਗਾਂਹਵਧੂ ਤਕਨਾਲੋਜੀ ਅਤੇ ਸਟੈਂਡਰਡ ਦੀ ਕਾਰੀਗਰੀ ਦੇ ਸੁਮੇਲ ਨਾਲ ਇਹ ਸਤ ਆਈ.ਸੀ. ਵਾਲਾ ਟੀ.ਵੀ. ਤਕਨਾਲੋਜੀ ਵਿਚ ਇਕ ਨਵਾਂ ਪੜਾਅ ਹੈ।








ਹਮੇਸ਼ਾਂ ਇਕ ਕਦਮ ਅਗਾਂਹ

ੀ ਤੁਸੀਂ ਕਿਸੇ ਕੰਪਨੀ ਦੇ ਸ਼ੇਅਰਜ਼ ਵਿਚ ਥੋੜੀ ਰਕਮ ਲਗਾਈ ਹੋਈ ਹੈ ?

**ਤਾਂ ਤੁਸੀਂ ਟੈਕਸ ਦੀ ਕਾਟ ਦੇ ਬਿਨਾਂ ਹੀ ਆਪਣਾ ਡਿਵੀਡੈਂਡ ਪ੍ਰਾਪਤ ਕਰ ਸਕਦੇ ਹੋ ।**

ਜੇ ਤੁਸੀਂ **ਕੋਈ ਕੰਪਨੀ ਨਹੀਂ ਹੋ** ਤੇ ਤੁਹਾਡੀ ਕੁਲ ਆਮਦਨੀ ਡਿਵੀਡੈਂਡ ਸਮੇਤ, ਇਨਕਮ ਟੈਕਸ ਯੋਗ ਘਟੋ ਘਟ ਆਮਦਨੀ (ਜਿਹੜੀ ਅਜਕਲ ਵਿਅਕਤੀਆਂ, ਸਾਂਝੇ ਹਿੰਦੂ ਪਰਿਵਾਰਾਂ, ਫ਼ਰਮਾਂ, ਵਿਅਕਤੀਆਂ ਦੀਆਂ ਐਸੋਸੀਏਸ਼ਨ ਜਾਂ ਸੰਸਥਾ ਅਤੇ 'ਆਰਟੀਫੀਸ਼ਲ ਜੀਉਰੀਡੀਕਲ ਵਿਅਕਤੀਆਂ' ਲਈ 10,000/— ਰੁਪਏ ਹੈ) ਤੋਂ ਘਟ ਬਣਦੀ ਹੋਵੇ ਤਾਂ ਤੁਸੀਂ ਸੰਬੰਧਿਤ ਕੰਪਨੀ ਵਲੋਂ ਦਿਤੇ ਜਾਣ ਵਾਲੇ ਡਿਵੀਡੈਂਡ ਦੀ ਪੂਰੀ ਰਕਮ ਸ਼ੁਰੂ ਵਿਚ ਟੈਕਸ ਦੀ ਕਾਟ ਬਿਨਾ ਪ੍ਰਾਪਤ ਕਰ ਸਕਦੇ ਹੋ ।

**ਕਿਵੇਂ ?**

- ਫ਼ਾਰਮ ਨੰ: 14 ਵਿਚ ਆਪਣੇ ਇਨਕਮ ਟੈਕਸ ਅਫ਼ਸਰ ਨੂੰ ਇਸ ਮਤਲਬ ਦਾ ਸਰਟੀਫੀਕੇਟ ਜਾਰੀ ਕਰਨ ਦੀ ਦਰਖ਼ਾਸਤ ਦਿਉ ਜਿਸ ਦੁਆਰਾ ਉਸ ਕੰਪਨੀ ਨੂੰ ਜਿਸ ਦੇ ਸ਼ੇਅਰ ਤੁਹਾਡੇ ਕੋਲ ਹਨ ਇਹ ਅਧਿਕਾਰ ਦਿਤਾ ਜਾਏ ਕਿ ਉਹ ਤੁਹਾਨੂੰ ਡਿਵੀਡੈਂਡ ਦੀ ਰਕਮ ਟੈਕਸ ਦੀ ਕਾਟ ਕੀਤੇ ਬਿਨਾ ਦੇ ਦੇਵੇ ।

ਜਾਂ

- ਜੇ ਕਿਸੇ ਕੰਪਨੀ ਕੋਲੋਂ ਲਏ ਜਾਣ ਵਾਲੇ ਡਿਵੀਡੈਂਡ ਦੀ ਰਕਮ 250/- ਰੁਪਏ ਤੋਂ ਘਟ ਹੈ ਤਾਂ ਹਰ ਅਜਿਹੀ ਕੰਪਨੀ ਨੂੰ ਨਿਸ਼ਚਿਤ ਫ਼ਾਰਮ ਨੰ: 14—ਬੀ ਵਿਚ ਡੈਕਲੇਰੇਸ਼ਨ ਦੀਆਂ ਦੋ ਨਕਲਾਂ ਭੇਜੀਆਂ ਜਾਣ ।

ਇਹ ਸਹੂਲਤ ਤੋਂ ਲਾਭ ਉਠਾਓ ਤੇ ਇਨਕਮ ਟੈਕਸ ਅਫ਼ਸਰ ਤੋਂ ਬਾਅਦ ਵਿਚ ਟੈਕਸ ਦੀ ਰਕਮ ਦੀ ਵਾਪਸੀ ਦੀ ਮੰਗ ਦੀ ਖੇਚਲ ਤੋਂ ਬਚੋ ।

ਜਾਰੀ ਕਰਨ ਵਾਲੇ :

**ਡਾਇਰੈਕਟਰ ਆਫ਼ ਇੰਸਪੈਕਸ਼ਨ**
**(ਰੀਸਰਚ, ਸਟੈਟਿਸਟਿਕਸ ਐਂਡ ਪਬਲੀਕੇਸ਼ਨਜ਼)**
**ਇਨਕਮ ਟੈਕਸ ਡਿਪਾਰਟਮੈਂਟ, ਨਵੀਂ ਦਿਲੀ—110001**

D 78/158

